ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੭ ਸਾਵਣ-ਭਾਦੋਂ ਸੰਮਤ ਨਾਨਕਸ਼ਾਹੀ ੫੫੫ ਅਗਸਤ ੨੦੨੩ ਅੰਕ : ੫
Vol. : 67 August 2023 Issue : 5

## ਗੁਰਦੁਆਰਾ ਸੀਸ ਗੰਜ ਸਾਹਿਬ ਪਾਤਸ਼ਾਹੀ ਨੌਵੀਂ (ਦਿੱਲੀ)





ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਸਾਵਣ-ਭਾਦੋਂ, ਸੰਮਤ ਨਾਨਕਸ਼ਾਹੀ ੫੫੫ ਅਗਸਤ 2023

ਜਿਲਦ ੬੭ (Vol. 67) ਅੰਕ ੫ (Issue 5)




*ਸੰਪਾਦਕ*

**ਸਤਵਿੰਦਰ ਸਿੰਘ**

*ਸਹਾਇਕ ਸੰਪਾਦਕ*

**ਬਿਕਰਮਜੀਤ ਸਿੰਘ**

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*
*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*
*ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥*
*ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੇ ਅੰਦਰ ਭਾਦਰੋਂ ਦੇ ਮਹੀਨੇ ਦੀ ਸਖ਼ਤ ਤੇ ਮੌਸਮੀ ਮੁਸ਼ਕਲਾਂ ਵਾਲੀ ਰੁੱਤ ਨੂੰ ਪਿੱਠਭੂਮੀ ਵਿਚ ਰੱਖਦੇ ਹੋਏ ਮਨੁੱਖ-ਮਾਤਰ ਨੂੰ ਮੌਤ ਦੀ ਅਟੱਲਤਾ ਅਤੇ ਪਰਵਾਰਿਕ ਰਿਸ਼ਤਿਆਂ ਦੀ ਅਸਾਰਤਾ ਤੇ ਪਰਿਵਰਤਨਸ਼ੀਲਤਾ ਬਾਰੇ ਦੱਸਦਿਆਂ ਪ੍ਰਭੂ-ਨਾਮ ਦੇ ਮੂਲ ਤੱਤ ਨੂੰ ਜਾਣਨ ਤੇ ਪਛਾਣਨ ਵਾਸਤੇ ਪ੍ਰੇਰਨਾ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਜੀਵ ਇਸਤਰੀ ਤੋਂ ਉਸ ਦਾ ਜੀਵਨ-ਮਾਰਗ ਖੁੰਝ ਗਿਆ, ਉਸ ਦੀ ਹਾਲਤ ਉਹੀ ਹੈ ਜੋ ਭਾਦਰੋਂ ਮਹੀਨੇ ਦੇ ਭਰਮਾਊ ਗੇੜਿਆਂ ਵਿਚ ਫਸ ਜਾਣ ਵਾਲੇ ਮਨੁੱਖ ਦੀ ਹੁੰਦੀ ਹੈ। ਉਸ ਜੀਵ-ਇਸਤਰੀ ਨੇ ਪ੍ਰਭੂ-ਪਤੀ ਨੂੰ ਭੁਲਾ ਕੇ ਦੂਸਰੇ ਨਾਲ ਪਿਆਰ ਪਾ ਲਿਆ। ਫਿਰ ਜੀਵ-ਇਸਤਰੀ ਨੇ ਭਾਵੇਂ ਲੱਖਾਂ ਹਾਰ-ਸ਼ਿੰਗਾਰ ਕੀਤੇ ਪਰ ਉਹ ਕਿਸੇ ਕੰਮ ਨਾ ਆਏ। ਹਾਰ-ਸ਼ਿੰਗਾਰ ਤਾਂ ਪ੍ਰਭੂ-ਪਤੀ ਨੂੰ ਰਿਝਾਉਣ ਵਾਸਤੇ ਕਰਨੇ ਸਨ। ਸੂਖ਼ਮ ਰਮਜ਼ ਹੈ ਕਿ ਹਾਰ-ਸ਼ਿੰਗਾਰ ਮਨੁੱਖ-ਰੂਪੀ ਜੀਵ-ਇਸਤਰੀ ਦੇ ਨਿਰਮਲ ਸੁੰਦਰ ਆਚਰਣਕ ਗੁਣ ਹਨ। ਪ੍ਰਭੂ ਪ੍ਰੀਤਮ ਜੀ ਗੁਣਾਂ-ਰੂਪੀ ਹਾਰ-ਸ਼ਿੰਗਾਰ ਦੁਆਰਾ ਹੀ ਪ੍ਰਸੰਨ ਹੋ ਸਕਦੇ ਹਨ। ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਦਿਨ ਮਨੁੱਖੀ ਸਰੀਰ ਨੇ ਖ਼ਤਮ ਹੋ ਜਾਣਾ ਹੁੰਦਾ ਹੈ, ਇਨਸਾਨ ਨੂੰ ਉਸ ਵੇਲੇ ਹੀ ਇਸ ਦਾ ਪਤਾ ਚੱਲਦਾ ਹੈ। ਸਰੀਰ 'ਚੋਂ ਜੀਵ-ਆਤਮਾ ਨੂੰ ਲੈ ਜਾਣ ਵਾਲੇ ਕਿਸੇ ਨੂੰ ਥਹੁ-ਪਤਾ ਨਹੀਂ ਦੱਸਦੇ ਕਿ ਉਹ ਉਸ ਨੂੰ ਕਿੱਥੇ ਲੈ ਚੱਲੇ ਹਨ। ਵੱਧ ਤੋਂ ਵੱਧ ਮੋਹ-ਪਿਆਰ ਜਤਾਉਣ ਵਾਲੇ ਵੀ ਉਸ ਘੜੀ ਜਾਣ ਵਾਲੇ ਜੀਵ ਦਾ ਸਾਥ ਛੱਡ ਖਲੋਂਦੇ ਹਨ, ਜਿਨ੍ਹਾਂ ਨਾਲ ਉਸ ਜੀਵ ਨੇ ਬੜਾ ਮੋਹ ਲਾ ਲਿਆ ਹੁੰਦਾ ਹੈ। ਜੀਵ ਇਸ ਅੰਤਲੇ ਸਮੇਂ ਰੁਖ਼ਸਤ ਹੋਣ ਵੇਲੇ ਆਪਣੇ ਦੁਆਰਾ, ਹੱਦੋਂ ਵੱਧ ਸੰਸਾਰਿਕ ਮੋਹ ਕਰਕੇ, ਜੀਵਨ ਉਦੇਸ਼ ਪੂਰਾ ਕਰਨ ਵੱਲ ਧਿਆਨ ਨਾ ਦੇਣ ਦਾ ਦੁੱਖ ਮਨਾਉਂਦਾ ਹੈ। ਹੱਥ ਮਰੋੜਦਾ ਹੈ। ਉਸ ਦਾ ਸਾਰਾ ਸਰੀਰ ਕੰਬਦਾ ਹੈ। ਉਸ ਦਾ ਸਾਧਾਰਨ ਰੰਗ ਪਹਿਲਾਂ ਚਿੱਟੇ ਅਤੇ ਫਿਰ ਕਾਲੇ ਵਿਚ ਬਦਲ ਜਾਂਦਾ ਹੈ। ਪਰੰਤੂ ਹੁਣ ਦੁੱਖ ਮਨਾਉਣ ਨਾਲ ਕੀ ਹੋ ਸਕਦਾ ਹੈ? ਪਰਮਾਤਮਾ ਵੱਲੋਂ ਮਿਲਿਆ ਇਹ ਸਰੀਰ ਤਾਂ ਇਨਸਾਨੀ ਕਰਮਾਂ ਨੂੰ ਬੀਜਣ ਅਤੇ ਪਏ ਬੀਜ ਅਨੁਸਾਰ ਹੀ ਵੱਢੀ ਜਾ ਸਕਣ ਵਾਲੀ ਫ਼ਸਲ ਵਾਲਾ ਖੇਤ ਹੈ। ਹੇ ਨਾਨਕ! ਜੋ ਪ੍ਰਭੂ ਦੀ ਸ਼ਰਣ ਪ੍ਰਾਪਤ ਕਰਦੇ ਹਨ। ਉਨ੍ਹਾਂ ਨੂੰ ਪ੍ਰਭੂ ਚਰਨ ਰੂਪ ਜਹਾਜ਼ (ਵਿਚ ਚੜ੍ਹਾ) ਦਿੰਦਾ ਹੈ। ਆਪ ਦੇ ਚਰਨ ਹੀ ਸੰਸਾਰ-ਸਾਗਰ ਤੋਂ ਪਾਰ ਲਿਜਾਣ ਵਾਲਾ ਜਹਾਜ਼ ਹਨ। ਉਹ ਇਨਸਾਨ ਜੋ ਸੱਚੇ ਰੂਹਾਨੀ ਪੱਥ-ਪ੍ਰਦਰਸ਼ਕ ਗੁਰੂ ਦੀ ਅਗਵਾਈ ਮੰਨ ਲੈਂਦੇ ਹਨ, ਉਹ ਭਾਦਰੋਂ ਮਹੀਨੇ ਵਰਗੇ ਨਰਕ ਵਿਚ ਨਹੀਂ ਪਾਏ ਜਾਂਦੇ। ■

ਸੰਪਾਦਕੀ...

# ਦੇਸ਼ ਦੀ ਅਜ਼ਾਦੀ ਦਾ ਰਾਹ ਸਨ 'ਅਕਾਲੀ ਮੋਰਚੇ'

*ਭਾਰਤ ਦੀ ਅਜ਼ਾਦੀ ਵਿਚ ਅੱਸੀ ਫ਼ੀਸਦੀ ਸ਼ਮੂਲੀਅਤ ਸਿੱਖਾਂ ਦੀ ਰਹੀ ਹੈ। ਦੇਸ਼ ਨੂੰ ਅਜ਼ਾਦ ਕਰਾਉਣ ਲਈ ਸਿੱਖਾਂ ਨੇ ਵੱਡੀ ਤਾਦਾਦ ਵਿਚ ਸ਼ਹੀਦੀਆਂ ਦਿੱਤੀਆਂ ਅਤੇ ਅੰਗਰੇਜ਼ੀ ਰਾਜ ਦੇ ਅਨੇਕਾਂ ਜ਼ੁਲਮਾਂ ਨੂੰ ਆਪਣੇ ਪਿੰਡੇ 'ਤੇ ਹੰਡਾਇਆ। ਅਜ਼ਾਦੀ ਦੀ ਲੜਾਈ ਵਿਚ ਸਿੱਖ ਸ਼ਹੀਦਾਂ ਦੀ ਗਿਣਤੀ ਏਨੀ ਲੰਮੀ ਹੈ ਕਿ ਕਿਸੇ ਇਕ ਮਜ਼ਮੂਨ ਵਿਚ ਨਹੀਂ ਦਿੱਤੀ ਜਾ ਸਕਦੀ। ਸਿੱਖਾਂ ਨੇ ਧਰਮ, ਕੌਮ ਅਤੇ ਦੇਸ਼ ਦੀ ਖਾਤਰ ਘੱਲੂਘਾਰਿਆਂ, ਜੰਗਾਂ, ਮੋਰਚਿਆਂ ਤੇ ਸਾਕਿਆਂ ਦੀ ਲੰਮੇਰੀ ਦਾਸਤਾਨ ਨੂੰ ਸਿਰਜਿਆ ਹੈ।*

*ਕੁਝ ਗ਼ੈਰ-ਸਿੱਖ ਪਿਛੋਕੜ ਵਾਲੇ ਗ਼ੱਦਾਰਾਂ ਕਾਰਨ ਸਿੱਖ ਦੂਸਰਾ ਅੰਗਰੇਜ਼-ਸਿੱਖ ਯੁੱਧ ਹਾਰ ਗਏ। ਸਿੱਖ ਰਾਜ ਨੂੰ ਅੰਗਰੇਜ਼ੀ ਰਾਜ ਵਿਚ ਮਿਲਾ ਲਿਆ ਗਿਆ। ਅੰਗਰੇਜ਼ਾਂ ਨੇ ਸਿੱਖ ਰਾਜ 'ਤੇ ਕਬਜ਼ਾ ਕਰਦਿਆਂ ਹੀ ਇਹ ਸੋਚ ਲਿਆ ਸੀ ਕਿ ਸਿੱਖੀ ਦੇ ਕੇਂਦਰ ਗੁਰਦੁਆਰਾ ਸਾਹਿਬਾਨ 'ਤੇ ਕਬਜ਼ਾ ਕਰਨਾ ਸਾਰੇ ਸਿੱਖ ਸੰਸਾਰ 'ਤੇ ਕਾਬੂ ਪਾਉਣਾ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿਚ ਦਖ਼ਲ ਦੇ ਕੇ ਉਨ੍ਹਾਂ ਨੂੰ ਆਪਣੇ ਅਧੀਨ ਰੱਖਣਾ ਅਤੇ ਆਪਣੇ ਰਾਜ ਦੀ ਮਜ਼ਬੂਤੀ ਲਈ ਵਰਤਣਾ ਅੰਗਰੇਜ਼ ਸਰਕਾਰ ਦੀ ਮੁੱਖ ਨੀਤੀ ਸੀ। ਇਸ ਲਈ ਅੰਗਰੇਜ਼ਾਂ ਨੇ ਮਹੰਤਾਂ ਰਾਹੀਂ ਗੁਰਦੁਆਰਾ ਸਾਹਿਬਾਨ ਅੰਦਰ ਸਮੂਹ ਬ੍ਰਾਹਮਣੀ ਰਹੁ-ਰੀਤਾਂ, ਵਰਨ-ਵੰਡ, ਜਾਤ-ਪਾਤ ਦੇ ਵਿਤਕਰੇ ਅਤੇ ਛੂਤ-ਛਾਤ ਦਾ ਪ੍ਰਵੇਸ਼ ਕਰਵਾ ਦਿੱਤਾ, ਤਾਂਕਿ ਸਿੱਖਾਂ ਦਾ ਨਿਸ਼ਚਾ ਕਮਜ਼ੋਰ ਹੋ ਸਕੇ ਅਤੇ ਇਨ੍ਹਾਂ ਦੀ ਸਮਰੱਥਾ ਵਿਚ ਗਿਰਾਵਟ ਆ ਸਕੇ। ਇਨ੍ਹਾਂ ਦੁਰਾਚਾਰੀ ਮਹੰਤਾਂ ਨੇ ਗੁਰਦੁਆਰਾ ਸਾਹਿਬਾਨ ਨੂੰ ਆਪਣੀ ਨਿੱਜੀ ਜਾਇਦਾਦ ਦੇ ਤੌਰ 'ਤੇ ਅਤੇ ਨਿੱਜੀ ਸਵਾਰਥਾਂ ਲਈ ਵਰਤਣਾ ਸ਼ੁਰੂ ਕਰ ਦਿੱਤਾ ਸੀ। ਸਿੱਖ ਆਪਣੇ ਗੁਰਧਾਮਾਂ ਦੀ ਅਜਿਹੀ ਦਸ਼ਾ ਕਿਸੇ ਕੀਮਤ ਵਿਚ ਵੀ ਸਹਿਣ ਲਈ ਤਿਆਰ ਨਹੀਂ ਸਨ। ਉਹ ਹਰ ਹੀਲੇ ਗੁਰਦੁਆਰਾ ਸਾਹਿਬਾਨ ਨੂੰ ਸੰਗਤੀ ਪ੍ਰਬੰਧ ਹੇਠ ਲਿਆਉਣਾ ਚਾਹੁੰਦੇ ਸਨ।*

*ਇਸ ਲਈ ਸਿੱਖਾਂ ਨੇ ਆਪਣੇ ਆਪ ਨੂੰ ਸਥਾਨਕ ਅਕਾਲੀ ਜਥਿਆਂ ਦੇ ਰੂਪ ਵਿਚ ਸੰਗਠਿਤ ਕਰ ਕੇ ਸ਼ਾਂਤਮਈ ਅੰਦੋਲਨ ਨੂੰ ਆਪਣਾ ਹਥਿਆਰ ਬਣਾ ਲਿਆ ਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਸੁਧਾਰ ਲਈ ਮੋਰਚੇ ਲਾਉਣੇ ਸ਼ੁਰੂ ਕਰ ਦਿੱਤੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਹੋਂਦ ਵਿਚ ਆਉਣ ਨਾਲ ਸਿੱਖਾਂ ਦੀ ਸ਼ਕਤੀ ਮਜ਼ਬੂਤ ਕੇਂਦਰ ਦਾ ਰੂਪ ਧਾਰਨ ਕਰ ਗਈ। ਸ਼੍ਰੋਮਣੀ ਗੁਰਦੁਆਰਾ*

ਪ੍ਰਬੰਧਕ ਕਮੇਟੀ ਦੇ ਫ਼ੈਸਲੇ ਸਮੁੱਚੇ ਸਿੱਖ ਪੰਥ ਦੇ ਫ਼ੈਸਲੇ ਸਮਝੇ ਜਾਣ ਲੱਗੇ ਅਤੇ ਮੋਰਚਿਆਂ ਦੀ ਸਰਗਰਮੀ ਹੋਰ ਤੇਜ਼ ਹੋ ਗਈ। ਇਸ ਤਰ੍ਹਾਂ ਸਿੱਖਾਂ ਨੇ ਬੇਅੰਤ ਤਸ਼ੱਦਦ ਸਹਿ ਕੇ, ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਲਿਆਉਣ ਲਈ ਸ਼ਹਾਦਤਾਂ ਪ੍ਰਾਪਤ ਕੀਤੀਆਂ ਅਤੇ ਵਿਭਚਾਰੀ ਮਹੰਤਾਂ ਦੇ ਕੁਕਰਮਾਂ ਦੀ ਮੈਲ ਨੂੰ ਆਪਣੇ ਖ਼ੂਨ ਨਾਲ ਧੋ ਕੇ ਮੋਰਚਿਆਂ ਦਾ ਲਾਸਾਨੀ ਇਤਿਹਾਸ ਸਿਰਜਿਆ।

ਇਨ੍ਹਾਂ ਮੋਰਚਿਆਂ ਦੀ ਕਾਮਯਾਬੀ ਨੇ ਨਾ ਸਿਰਫ਼ ਗੁਰਦੁਆਰਾ ਸਾਹਿਬਾਨ ਨੂੰ ਹੀ ਮਹੰਤਾਂ ਦੇ ਕਬਜ਼ੇ ਤੋਂ ਅਜ਼ਾਦ ਕਰਵਾਇਆ ਸਗੋਂ ਦੇਸ਼ ਦੀ ਅਜ਼ਾਦੀ ਲਈ ਨਵੀਆਂ ਪੈੜਾਂ ਉਲੀਕ ਕੇ ਲੋਕਾਂ ਅੰਦਰ ਧਰਮ ਅਤੇ ਦੇਸ਼ ਪਿਆਰ ਲਈ ਮਰ ਮਿਟਣ ਦਾ ਜਜ਼ਬਾ ਪੈਦਾ ਕੀਤਾ। ਇਸੇ ਲਈ ਚਾਬੀਆਂ ਦੇ ਮੋਰਚੇ ਦੀ ਜਿੱਤ ’ਤੇ ਵਧਾਈ ਦਿੰਦਿਆਂ ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਇਹ ਦੇਸ਼ ਦੀ ਅਜ਼ਾਦੀ ਲਈ ਪਹਿਲੀ ਫ਼ੈਸਲਾਕੁੰਨ ਲੜਾਈ ਦੀ ਜਿੱਤ ਹੈ।

ਪਰੰਤੂ ਅਜ਼ਾਦੀ ਦਾ ਨਿੱਘ ਮਾਣਨ ਵਾਲੀ ਭਾਰਤੀ ਬਹੁਗਿਣਤੀ ਦੁਆਰਾ ਸਿੱਖਾਂ ਵੱਲੋਂ ਹਿੰਦੁਸਤਾਨ ਦੀ ਅਜ਼ਾਦੀ ਲਈ ਦਿੱਤੀਆਂ ਕੁਰਬਾਨੀਆਂ ਦੇ ਕਦਰਦਾਨ ਹੋਣ ਦੀ ਥਾਂ ਸਿੱਖਾਂ ਨੂੰ ਆਪਣੀਆਂ ਹੱਕੀ ਮੰਗਾਂ ਤੋਂ ਵੀ ਵਾਂਝਿਆਂ ਰੱਖਿਆ ਗਿਆ। ਅਜ਼ਾਦੀ ਤੋਂ ਬਾਅਦ ਸਿੱਖਾਂ ਨੂੰ ਬਣਦੇ ਹੱਕ ਤਾਂ ਕੀ ਦੇਣੇ ਸਨ ਸਗੋਂ ਅਨੇਕਾਂ ਹੀ ਹੋਰ ਵਸੀਲਿਆਂ ਅਤੇ ਹੱਕਾਂ ’ਤੇ ਕਾਬਜ਼ ਹੋ ਕੇ ਸ਼ਾਨਾਂਮੱਤੇ ਇਤਿਹਾਸ ਨੂੰ ਸਿਰਜਣ ਵਾਲੀ ਕੌਮ ਨੂੰ ਮਤਰੇਏਪਣ ਦਾ ਅਹਿਸਾਸ ਕਰਵਾਇਆ ਗਿਆ। ਦੇਸ਼ ਦੀ ਵੰਡ ਸਮੇਂ ਜੋ ਨੁਕਸਾਨ ਸਿੱਖ ਕੌਮ ਦਾ ਹੋਇਆ ਉਸ ਦੀ ਪਰਵਾਹ ਨਾ ਕਰਦਿਆਂ ਹੋਇਆਂ ਵੀ ਸਿੱਖਾਂ ਨੇ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਕਾਇਮ ਰੱਖਣ ਹਿੱਤ ਕਈ ਕੁਰਬਾਨੀਆਂ ਦਿੱਤੀਆਂ, ਪਰ ਅਫਸੋਸ ਕਿ ਸਿੱਖਾਂ ਨੂੰ ਜਰਾਇਮ-ਪੇਸ਼ਾ ਕੌਮ ਗਰਦਾਨਿਆ ਗਿਆ। ਪੰਜਾਬ ਕੋਲੋਂ ਵੱਡੇ ਉਪਜਾਊ ਹਿੱਸੇ ਖੋਹ ਲਏ ਗਏ। ਮੌਜੂਦਾ ਸਮੇਂ ਵਿਚ ਪੰਜਾਬ ਦੇ ਦਰਿਆਈ ਪਾਣੀ ਖੋਹ ਕੇ ਪੰਜਾਬ ਨੂੰ ਮਾਰੂਥਲ ਬਣਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ।

ਇਹ ਹਕੀਕਤ ਹੈ ਕਿ ਇਤਿਹਾਸ ਦੇ ਜਿੰਨੇ ਵੀ ਪੰਨੇ ਫਰੋਲੇ ਜਾਣਗੇ, ਉਨ੍ਹਾਂ ’ਤੇ ਸਿੱਖ ਕੌਮ ਦੀਆਂ ਕੁਰਬਾਨੀਆਂ ਦਾ ਜ਼ਿਕਰ ਆਵੇਗਾ, ਪਰੰਤੂ ਅੱਜ ਭਾਰਤ ਦੀ ਨਵੀਂ ਪਨੀਰੀ ਦੇ ਮਨਾਂ ਅੰਦਰ ਸਿੱਖਾਂ ਪ੍ਰਤੀ ਜ਼ਹਿਰ ਭਰਨ ਦੀ ਮਨਸ਼ਾ ਨਾਲ ਕਈ ਸਕੂਲਾਂ ਦੇ ਸਿਲੇਬਸ ਵਿਚ ਅਜ਼ਾਦੀ ਤੋਂ ਬਾਅਦ ਪੰਜਾਬ ਦੇ ਹਿੱਤਾਂ ਲਈ ਸਿੱਖਾਂ ਦੁਆਰਾ ਕੀਤੇ ਗਏ ਸੰਘਰਸ਼ ਨੂੰ ਦੇਸ਼-ਧ੍ਰੋਹੀ ਗਤੀਵਿਧੀਆਂ ਅਤੇ ਸੰਘਰਸ਼ ਕਰਤਾਵਾਂ ਨੂੰ ਦਹਿਸ਼ਤਗਰਦ ਦੱਸਿਆ ਜਾ ਰਿਹਾ ਹੈ। ਸਿੱਖਾਂ ਦੀ ਬਹਾਦਰੀ ਦੀ ਬਾਤ ਪਾਉਣ ਦੀ ਥਾਂ ਸਿੱਖ-ਵਿਰੋਧੀ ਸ਼ਕਤੀਆਂ ਦੁਆਰਾ ਅਜਿਹਾ ਗੁੰਮਰਾਹਕੁੰਨ ਪ੍ਰਚਾਰ ਬੇਹੱਦ ਸ਼ਰਮਨਾਕ ਅਤੇ ਨਿੰਦਣਯੋਗ ਵਰਤਾਰਾ ਹੈ। ■

ਸੰਪਾਦਕੀ ਲੇਖ...

# ਛਾਇ ਜਾਤੀ ਏਕਤਾ . . .

*-ਸਤਵਿੰਦਰ ਸਿੰਘ ਫੂਲਪੁਰ**

ਪਰਮਾਤਮਾ ਨੇ ਸੰਸਾਰ ਸਾਜ ਕੇ ਕਈ ਤਰੀਕਿਆਂ ਦੁਆਰਾ ਅਨੇਕਾਂ ਰੰਗਤਾਂ ਅਤੇ ਕਿਸਮਾਂ ਦੀ ਰਚਨਾ ਰਚੀ ਹੈ। ਬੇਅੰਤ ਪ੍ਰਕਾਰਾਂ ਦੇ ਜੀਵ-ਜੰਤੂ, ਮਨੁੱਖ, ਬਨਸਪਤੀਆਂ, ਫੁੱਲ-ਫਲ ਆਦਿ ਪੈਦਾ ਕੀਤੇ ਹਨ। ਇਹ ਵੰਨ-ਸੁਵੰਨਤਾ ਹੀ ਕੁਦਰਤ ਦਾ ਸੁਹੱਪਣ ਹੈ। ਇਕਸਾਰਤਾ ਵਿਚ ਬੇ-ਰੌਣਕੀ ਹੈ। ਜਲ, ਥਲ, ਪਹਾੜ ਧਰਤੀ ਦਾ ਸੁਹੱਪਣ ਹੈ। ਨਿਰਾ ਜਲ, ਥਲ ਜਾਂ ਪਹਾੜ ਮਨ ਅੰਦਰ ਅਕੇਵਾਂ ਪੈਦਾ ਕਰਦੇ ਹਨ। ਕਿਸੇ ਗੁਲਜ਼ਾਰ ਦੀ ਖ਼ੂਬਸੂਰਤੀ ਉਸ ਵਿਚ ਖਿੜੇ ਭਾਂਤ-ਭਾਂਤ ਦੇ ਰੰਗ-ਬਿਰੰਗੇ ਫੁੱਲ ਹਨ। ਇਸੇ ਤਰ੍ਹਾਂ ਕਿਸੇ ਦੇਸ਼ ਸਮਾਜ ਦੀ ਖ਼ੂਬਸੂਰਤੀ ਉਸ ਵਿਚ ਵਸਦੇ ਵੱਖ-ਵੱਖ ਧਰਮਾਂ, ਕੌਮਾਂ, ਬੋਲੀਆਂ, ਸਭਿਆਚਾਰਾਂ, ਰਸਮਾਂ-ਰਿਵਾਜਾਂ ਦੇ ਲੋਕ ਹਨ। ਜੇਕਰ ਗੁਲਜ਼ਾਰ ਦਾ ਮਾਲੀ ਸਾਰੇ ਫੁੱਲਾਂ ਉੱਪਰ ਇੱਕੋ ਰੰਗ ਫੇਰ ਕੇ ਉਨ੍ਹਾਂ ਦੀ ਵੱਖੋ-ਵੱਖਰੀ ਪਛਾਣ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰੇ ਤਾਂ ਉਹ ਮੂਰਖ ਗਿਣਿਆ ਜਾਵੇਗਾ ਅਤੇ ਜੇਕਰ ਕਿਸੇ ਬਹੁ-ਧਰਮੀ, ਬਹੁ ਸੱਭਿਆਚਾਰੀ ਦੇਸ਼ ਦਾ ਹੁਕਮਰਾਨ ਦੇਸ਼ ਅੰਦਰ ਵੱਖ-ਵੱਖ ਸਭਿਆਚਾਰਾਂ, ਰਸਮਾਂ-ਰਿਵਾਜਾਂ ਦੀ ਵੱਖਰਤਾ ਨੂੰ ਖਤਮ ਕਰ ਕੇ ਉਨ੍ਹਾਂ ਵਿਚ ਇਕਸਾਰਤਾ ਕਰਨ ਦੀ ਕੋਸ਼ਿਸ਼ ਕਰੇ ਤਾਂ ਉਹ ਵੀ ਮੂੜ੍ਹ ਹੀ ਗਿਣਿਆ ਜਾਵੇਗਾ। ਖੈਰ! ਕਦੇ ਕਿਸੇ ਗੁਲਜ਼ਾਰ ਦੇ ਮਾਲੀ ਨੇ ਤਾਂ ਐਸਾ ਨਹੀਂ ਕੀਤਾ ਪਰ ਮਨੁੱਖੀ ਵੰਨ-ਸੁਵੰਨਤਾ ਵਾਲੇ ਸੰਸਾਰ ਰੂਪੀ ਬਾਗ਼ ਵਿਚ ਹੁਕਮਰਾਨ ਮਾਲੀ ਅਜਿਹੀ ਮੂਰਖਤਾ ਦਾ ਪ੍ਰਗਟਾਵਾ ਕਰਦੇ ਰਹੇ ਹਨ।

ਅੱਜ ਤੋਂ ਚਾਰ ਸਦੀਆਂ ਪਹਿਲੇ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਭਾਰਤ ਦੇਸ਼ ਅੰਦਰ ਸਾਰਿਆਂ ਲਈ 'ਸ਼ਰੀਅਤ' (ਇਸਲਾਮੀ ਕਾਨੂੰਨ) ਲਾਗੂ ਕਰ ਕੇ ਮਜ਼ਹਬੀ ਸੰਕੀਰਨਤਾ ਦਾ ਪ੍ਰਗਟਾਵਾ ਕੀਤਾ ਸੀ। ਔਰੰਗਜ਼ੇਬ ਨੇ ਇਸ ਸ਼ਰ੍ਹਾ ਕਾਨੂੰਨ ਨੂੰ ਹੋਰ ਮਜ਼ਬੂਤ ਕੀਤਾ। ਮਦੀਨਾ, ਬਗਦਾਦ ਅਤੇ ਭਾਰਤ ਦੇ ਪੰਜ ਸੌ ਮੁਸਲਮਾਨ ਵਿਦਵਾਨਾਂ ਦੀ ਨਿਗਰਾਨੀ ਹੇਠ 'ਫਤਵਾ-ਅਲ-ਆਲਮਗੀਰੀ' ਕਿਤਾਬ ਤਿਆਰ ਕਰਵਾਈ ਜਿਸ ਨੂੰ 'ਫਤਵਾ-ਏ-ਹਿੰਦੀਆਂ' ਵੀ ਕਿਹਾ ਜਾਂਦਾ ਸੀ। ਇਸ ਸ਼ਰ੍ਹਾ ਕਾਨੂੰਨ ਤਹਿਤ ਪੂਰੇ ਦੇਸ਼ ਵਿਚ ਇਸਲਾਮ ਧਰਮ ਅਨੁਸਾਰ ਇਕਸਾਰਤਾ ਲਿਆਉਣ ਲਈ ਦੂਸਰੇ ਧਰਮਾਂ ਦੇ ਧਾਰਮਿਕ ਅਸਥਾਨ ਢਾਹੇ ਗਏ, ਉਨ੍ਹਾਂ ਦੇ ਪੂਜਾ-ਪਾਠ, ਧਾਰਮਿਕ ਰਹੁ-ਰੀਤਾਂ, ਤਿਉਹਾਰ, ਬੋਲੀ, ਪਹਿਰਾਵਾ ਆਦਿ ਸਭ ਉੱਪਰ ਪਾਬੰਦੀ ਲਗਾਈ ਗਈ। ਮੁਗਲ ਕਾਲ ਸਮੇਂ ਹਿੰਦ-ਵਾਸੀਆਂ ਦੀ ਦੁਰ-ਦਸ਼ਾ ਬਾਰੇ ਗੁਰੂ ਸਾਹਿਬਾਨ ਦੇ ਫੁਰਮਾਨ ਹਨ:

*ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥*

---

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ। ਮੋ: +੯੧੯੯੧੪੪੧੯੪੯੪*

*ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥੫॥*
*ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥*
*ਘਰਿ ਘਰਿ ਮੀਆਂ ਸਭਨਾਂ ਜੀਆ ਬੋਲੀ ਅਵਰ ਤੁਮਾਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੯੧)*

*ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੧)*

*ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥*
*ਮਲੇਛ ਧਾਨੁ ਲੇ ਪੂਜਹਿ ਪੁਰਾਣੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੨)*

ਗੁਰੂ ਸਾਹਿਬਾਨ ਅਨੇਕਤਾ ਵਿਚ ਏਕਤਾ ਦੇ ਹਾਮੀ ਸਨ। ਉਹ ਦੇਸ਼ ਸੰਸਾਰ ਨੂੰ ਅਜਿਹੀ ਗੁਲਜ਼ਾਰ ਦੇ ਰੂਪ ਵਿਚ ਵੇਖਣਾ ਚਾਹੁੰਦੇ ਸਨ ਜਿਸ ਵਿਚ ਭਾਂਤ-ਭਾਂਤ ਦੇ ਫੁੱਲ ਖਿੜਨ ਅਤੇ ਆਪੋ-ਆਪਣੀ ਖੁਸ਼ਬੂ ਵੰਡਣ। ਭਾਵ ਵੱਖ-ਵੱਖ ਧਰਮਾਂ, ਕੌਮਾਂ, ਸਭਿਆਚਾਰਾਂ ਦੇ ਲੋਕਾਂ ਨੂੰ ਧਾਰਮਿਕ ਤੇ ਸਭਿਆਚਾਰਕ ਅਜ਼ਾਦੀ ਹੋਵੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਬਹੁਤ ਹੀ ਪਿਆਰਾ ਸ਼ਬਦ ਹੈ ਜਿਸ ਵਿਚ ਉਹ ਵੱਖ-ਵੱਖ ਧਰਮਾਂ, ਖਿੱਤਿਆਂ, ਸਭਿਆਚਾਰਾਂ ਦੀ ਵਿਭਿੰਨਤਾ ਨੂੰ ਕੁਦਰਤੀ ਕਾਨੂੰਨ ਅਨੁਸਾਰੀ ਮੰਨਦੇ ਹਨ:-

*ਪੂਰਬੀ ਨ ਪਾਰ ਪਾਵੈਂ ਹਿੰਗੁਲਾ ਹਿਮਾਲੈ ਧਿਆਵੈ*
*ਗੋਰਿ ਗਰਦੇਜੀ ਗੁਨ ਗਾਵੈ ਤੇਰੇ ਨਾਮ ਹੈਂ ॥*
*ਜੋਗੀ ਜੋਗ ਸਾਧੈ ਪਉਨ ਸਾਧਨਾ ਕਿਤੇਕ ਬਾਧੈ*
*ਆਰਬ ਕੇ ਆਰਬੀ ਅਰਾਧੈ ਤੇਰੇ ਨਾਮ ਹੈਂ ॥*
*ਫਰਾਂ ਕੇ ਫਿਰੰਗੀ ਮਾਨੈ ਕੰਧਾਰੀ ਕੁਰੇਸੀ ਜਾਨੈ*
*ਪਛਮ ਕੇ ਪਛਮੀ ਪਛਾਨੈ ਨਿਜ ਕਾਮ ਹੈਂ ॥*
*ਮਰਹਟਾ ਮਘੇਲੇ ਤੇਰੀ ਮਨ ਸੋ ਤਪਸਿਆ ਕਰੈ*
*ਦ੍ਰਿੜਵੈ ਤਿਲੰਗੀ ਪਹਚਾਨੇ ਧਰਮ ਧਾਮ ਹੈਂ ॥੨॥੨੫੪॥*
*ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾ ਵਾਲੀ*
*ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈ ਚਲਤ ਹੈਂ ॥*
*ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ ਬੀਰ*
*ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ ॥*
*ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨਜਾਵੈ*
*ਤਿਬਤੀ ਧਿਆਇ ਦੋਖ ਦੇਹ ਕੋ ਦਲਤ ਹੈਂ ॥*
*ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ*
*ਸਰਬ ਧਨ ਧਾਮ ਫਲ ਫੂਲ ਸੋਂ ਫਲਤ ਹੈਂ ॥੩॥੨੫੫॥ (ਅਕਾਲ ਉਸਤਤ)*

ਭਾਵ ਪੂਰਬੀ (ਪੂਰਬ ਵਾਸੀ), ਹਿੰਗੁਲੇ (ਇਰਾਨ ਦੇ ਇਕ ਇਲਾਕੇ 'ਮਕਰਾਨ'

ਦੇ ਨਿਵਾਸੀ) ਹਿਮਾਲੇ (ਹਿਮਾਲਿਆ ਦੇ ਨਿਵਾਸੀ), ਗੋਰਿ (ਮੁਲਤਾਨ ਦੀ ਇਕ ਜਾਤ), ਗਰਦੇਜੀ (ਬਗਦਾਦੀ), ਜੋਗੀ, ਆਰਬੀ (ਅਰਬ ਵਾਸੀ), ਫਾਰਾਂ ਕੇ ਫਿਰੰਗੀ (ਫਰਾਂਸੀਸੀ), ਕੰਧਾਰੀ (ਕੰਧਾਰ ਦੇ ਵਾਸੀ), ਕੁਰੇਸ਼ੀ (ਅਰਬ ਦੀ ਇਕ ਕੁ.ਲ), ਪੱਛਮੀ, ਮਰਹੱਟੇ, ਮਘੇਲੇ (ਮਗਧ ਦੇਸ਼ ਦੇ ਵਾਸੀ), ਦ੍ਰਿੜਵੈ (ਦਿਰਾਵੜ ਲੋਕ), ਤਿਲੰਗੀ (ਤਿਲੰਗ ਦੇਸ਼ ਦੇ ਵਾਸੀ), ਬੰਗਾਲੀ, ਫਿਰਹੰਗ (ਯੂਰਪ ਦਾ ਇਕ ਦੇਸ਼) ਦੇ ਫਿਰੰਗੀ, ਦਿਲਵਾਲੀ (ਦਿੱਲੀ ਦੇ ਵਸਨੀਕ), ਰੁਹੇਲੇ (ਉੱਤਰ ਪ੍ਰਦੇਸ਼ ਦਾ ਇਕ ਇਲਾਕਾ 'ਰੁਹੇਲਖੰਡ' ਦੇ ਵਾਸੀ), ਮਘੇਲੇ (ਮਗਧ ਦੇਸ਼ ਦੇ ਵਾਸੀ), ਬੁੰਦੇਲੇ (ਮੱਧ ਭਾਰਤ ਦੇ ਇਲਾਕੇ ਬੁੰਦੇਲਖੰਡ ਦੇ ਵਾਸੀ, ਬੁੰਦੇਲਾ ਜਾਤ ਦੇ ਰਾਜਪੂਤ), ਗੋਖਾ (ਨੇਪਾਲ ਵਾਸੀ ਗੋਰਖੇ), ਚੀਨ ਅਤੇ ਮਚੀਨ (ਚੀਨ ਨਾਲ ਲਗਦਾ ਇਕ ਇਲਾਕਾ) ਦੇ ਵਾਸੀ ਅਤੇ ਤਿੱਬਤੀ ਆਦਿ ਸਾਰੇ ਇਕ ਅਕਾਲ ਪੁਰਖ ਦੀ ਆਗਿਆ ਵਿਚ ਚੱਲ ਰਹੇ ਹਨ, ਉਸ ਦੇ ਗੁਣ ਗਾਉਂਦੇ ਹਨ, ਅਰਾਧਨਾ ਕਰਦੇ ਹਨ। ਜਿਨ੍ਹਾਂ ਨੇ ਵੀ ਪ੍ਰਭੂ ਨੂੰ ਜਪਿਆ ਹੈ ਉਨ੍ਹਾਂ ਦੇ ਘਰ ਬਰਕਤਾਂ ਨਾਲ ਭਰ ਗਏ ਹਨ।

ਇਸ ਸ਼ਬਦ ਅੰਦਰ ਗੁਰੂ ਜੀ ਦੀ ਕਿੰਨੀ ਵਿਸ਼ਾਲਤਾ ਝਲਕਦੀ ਹੈ! ਗੁਰੂ ਜੀ ਨੇ ਪਰਮਾਤਮਾ ਨੂੰ ਧਿਆਉਣ ਵਾਲਿਆਂ ਦਾ ਕਿਨਾ ਵਿਸ਼ਾਲ ਨਕਸ਼ਾ ਪੇਸ਼ ਕੀਤਾ ਹੈ!! ਇਨੇ ਵਿਸ਼ਾਲ ਹਿਰਦੇ ਵਾਲੇ ਗੁਰੂ ਸਾਹਿਬਾਨ ਧਰਮ ਵਿਚ ਸੰਕੀਰਣਤਾ ਨੂੰ ਕਿਵੇਂ ਪ੍ਰਵਾਨ ਕਰ ਸਕਦੇ ਸਨ? ਉਕਤ ਸਭਨਾਂ ਦੇ ਸਭਿਆਚਾਰ, ਰਸਮੋ-ਰਿਵਾਜ ਵੱਖੋ-ਵੱਖਰੇ ਹਨ, ਇਨ੍ਹਾਂ ਸਭ ਨੂੰ ਇੱਕ ਕਿਵੇਂ ਕੀਤਾ ਜਾ ਸਕਦਾ ਹੈ? ਦਿੱਲੀ ਦੇ ਦਿਲਵਾਲੀ (ਹਾਕਮਾਂ) ਨੂੰ ਕੀ ਅਧਿਕਾਰ ਹੈ ਕਿ ਉਹ ਆਪਣੇ ਰਸਮੋ-ਰਿਵਾਜ ਸਾਰਿਆਂ ਉੱਪਰ ਥੋਪਣ ਦਾ ਹੀਆ ਕਰਨ?

ਔਰੰਗਜ਼ੇਬ ਦੀ ਏਕੀਕਰਨ ਦੀ ਨੀਤੀ ਵਿਰੁੱਧ ਧਰਮ ਦੀ ਅਜ਼ਾਦੀ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਸਮੇਤ ਸ਼ਹਾਦਤ ਦਿੱਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੱਕ, ਸੱਚ, ਨਿਆਂ ਅਤੇ ਧਾਰਮਿਕ ਅਜ਼ਾਦੀ ਦੀ ਖਾਤਰ ਜ਼ਾਲਮ ਹਕੂਮਤ ਵਿਰੁੱਧ ਸੰਘਰਸ਼ ਕਰਦਿਆਂ ਆਪਣਾ ਸਰਬੰਸ ਤਕ ਵਾਰ ਦਿੱਤਾ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸੰਸਾਰ ਅੰਦਰ ਪ੍ਰਗਟ ਨਾ ਹੁੰਦੇ ਤਾਂ ਦੇਸ਼ ਅੰਦਰ ਕੁਦਰਤੀ ਵੰਨ-ਸੁਵੰਨਤਾ ਖਤਮ ਹੋ ਜਾਣੀ ਸੀ ਅਤੇ ਇਸਲਾਮਕ ਏਕਤਾ ਸਥਾਪਿਤ ਹੋਣੀ ਸੀ:

*ਛਾਇ ਜਾਤੀ ਏਕਤਾ, ਅਨੇਕਤਾ ਬਿਲਾਇ ਜਾਤੀ,*
*ਹੋਵਤੀ ਕੁਚੀਲਤਾ ਕਤੇਬਨ ਕੁਰਾਨ ਦੀ।*
*ਪਾਪ ਹੀ ਪ੍ਰਪੱਕ ਜਾਤੇ, ਧਰਮ ਧਸੱਕ ਜਾਤੇ,*
*ਬਰਨ ਗਰਕ ਜਾਤੇ, ਸਾਹਿਤ ਬਿਧਾਨ ਕੀ।*
*ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,*

*ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ।*
*ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ*
*ਮੂਰਤ ਨ ਹੋਤੀ ਜਉ ਪੈ ਕਰੁਣਾ ਨਿਧਾਨ ਕੀ।*

ਸਾਈਂ ਬੁੱਲੇ ਸ਼ਾਹ ਲਿਖਦਾ ਹੈ:

*ਨ ਕਹੌਂ ਅਬ ਕੀ ਨ ਕਹੌਂ ਤਬ ਕੀ ਬਾਤ ਕਹੂੰ ਮੈਂ ਜਬ ਕੀ,*
*ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ ਸੁੰਨਤ ਹੋਤੀ ਸਭ ਕੀ।*

ਇਹ ਗੁਰੂ ਸਾਹਿਬ ਦੀ ਦੇਣ ਹੈ ਕਿ ਉਸ ਸਮੇਂ ਦੇਸ਼ ਅੰਦਰ ਬਾਕੀ ਧਰਮਾਂ ਦਾ ਵਜੂਦ ਬਚ ਸਕਿਆ। ਜਿਨ੍ਹਾਂ ਦੇ ਪੁਰਖਿਆਂ ਨੇ ਦੇਸ਼ ਦੀ ਅਜ਼ਾਦੀ ਲਈ ਕਦੀ ਚੀਚੀ, ਪੋਟਾ ਨਹੀਂ ਸੀ ਵਢਾਇਆ ਪਰ ਅਜ਼ਾਦੀ ਉਨ੍ਹਾਂ ਨੂੰ ਥਾਲ ਵਿਚ ਪਰੋਸ ਕੇ ਮਿਲ ਗਈ, ਉਨ੍ਹਾਂ ਹੁਣ ਇਤਿਹਾਸ ਨੂੰ ਪੁੱਠਾ ਗੇੜ ਦੇਣਾ ਸ਼ੁਰੂ ਕਰ ਦਿੱਤਾ ਹੈ। ਦੇਸ਼ ਅੰਦਰ ਸੱਤਾ ਦਾ ਨਿੱਘ ਮਾਣ ਰਹੇ ਹਾਕਮਾਂ ਦੁਆਰਾ ਹਜ਼ਾਰਾਂ ਸਾਲਾਂ ਦੀ ਗ਼ੁਲਾਮੀ ਦਾ ਇਤਿਹਾਸ ਭੁੱਲ ਕੇ ਅੱਜ ਦੇਸ਼ ਅੰਦਰ ਯੂ. ਸੀ. ਸੀ. (ਯੂਨੀਫਾਰਮ ਸਿਵਲ ਕੋਡ) 'ਸਮਾਨ ਨਾਗਰਿਕ ਜਾਬਤਾ' ਭਾਵ 'ਇੱਕ ਦੇਸ਼ ਇੱਕ ਕਾਨੂੰਨ' ਲਿਆ ਕੇ ਦੇਸ਼ ਅੰਦਰ ਵਸਦੇ ਵੱਖ-ਵੱਖ ਧਰਮਾਂ, ਕੌਮਾਂ, ਦੇ ਲੋਕਾਂ ਦੀ ਸਮਾਜਿਕ, ਸਭਿਆਚਾਰਕ ਪਛਾਣ ਖਤਮ ਕਰ ਕੇ ਸਭ ਨੂੰ ਇੱਕੋ ਜੂਲੇ ਵਿਚ ਜੂੜਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਔਰੰਗਜ਼ੇਬ ਨੇ ਤਲਵਾਰ ਦੇ ਜ਼ੋਰ ਨਾਲ ਧਰਮ ਦੇ ਏਕੀਕਰਨ ਦੀ ਨੀਤੀ ਅਪਣਾਈ ਸੀ ਪਰ ਅੱਜ ਉਹ ਕੰਮ ਕਾਨੂੰਨ ਦੀ ਆੜ ਵਿਚ ਕੀਤਾ ਜਾ ਰਿਹਾ ਹੈ। ਇਹ ਲੋਕ ਆਪਣੇ ਇਕ ਰਾਸ਼ਟਰ ਦੇ ਏਜੰਡੇ ਤਹਿਤ ਸਾਰੇ ਦੇਸ਼ ਅੰਦਰ 'ਸਮਾਨ ਨਾਗਰਿਕ ਜਾਬਤਾ' ਲਾਗੂ ਕਰ ਕੇ ਘੱਟ ਗਿਣਤੀ ਧਰਮਾਂ ਦੀਆਂ ਰਸਮਾਂ, ਪਰੰਪਰਾਵਾਂ ਅਨੁਸਾਰ ਬਣੇ ਵਖਰੇ ਸਿਵਲ ਕਾਨੂੰਨਾਂ ਨੂੰ ਖਤਮ ਕਰ ਕੇ ਸਾਰਿਆਂ ਲਈ ਇਕੋ ਕਾਨੂੰਨ ਲਾਗੂ ਕਰ ਕੇ ਆਪਣੀ 'ਸ਼ਰ੍ਹਾ' (ਇਕ ਰਾਸ਼ਟਰੀ ਵਿਚਾਰਧਾਰਾ) ਵਿਚ ਜਜ਼ਬ ਕਰਨਾ ਚਾਹੁੰਦੇ ਹਨ। ਅਜਿਹਾ ਕਾਨੂੰਨ ਭਾਰਤ ਅੰਦਰ ਵਸਦੇ ਘੱਟ ਗਿਣਤੀ ਲੋਕਾਂ ਲਈ ਧਾਰਮਿਕ, ਸਭਿਆਚਾਰਕ ਗ਼ੁਲਾਮੀ ਦਾ ਅਹਿਸਾਸ ਕਰਾਉਣ ਵਾਲਾ ਹੈ।

ਅਜ਼ਾਦੀ ਤੋਂ ਬਾਅਦ ਸਿੱਖਾਂ ਅਤੇ ਪੰਜਾਬ ਨਾਲ ਹਰ ਪੱਖ ਤੋਂ ਧੱਕਾ ਹੋਇਆ ਹੈ। ਸਭਿਆਚਾਰਕ ਰਸਮਾਂ ਦੇ ਪੱਖ ਤੋਂ ਸਿੱਖਾਂ ਨੂੰ ਪਹਿਲਾਂ ਹੀ ਭਾਰਤੀ ਸੰਵਿਧਾਨ ਵਿਚ ਬੁੱਧ ਧਰਮ ਅਤੇ ਜੈਨ ਧਰਮ ਨਾਲ ਹਿੰਦੂ ਕਾਨੂੰਨ ਦੇ ਅੰਤਰਗਤ ਰੱਖਿਆ ਗਿਆ ਹੈ। ਸਿੱਖ ਧਰਮ ਇਕ ਵੱਖਰਾ ਧਰਮ ਹੈ। ਜੇਕਰ 'ਸਮਾਨ ਨਾਗਰਿਕ ਜਾਬਤਾ' ਕਾਨੂੰਨ ਲਾਗੂ ਹੋ ਜਾਂਦਾ ਹੈ ਤਾਂ ਜਿੱਥੇ ਬਾਕੀ ਘੱਟ ਗਿਣਤੀ ਧਰਮਾਂ ਦੀ ਸਭਿਆਚਾਰਕ ਪਛਾਣ ਨੂੰ ਖ਼ਤਰਾ ਹੋਵੇਗਾ ਓਥੇ ਸਿੱਖਾਂ ਲਈ ਵੱਖਰੇ 'ਸਿੱਖ ਪਰਸਨਲ ਲਾਅ' ਦੀ ਮੰਗ ਦਾ ਰਸਤਾ ਸਦਾ ਲਈ ਬੰਦ ਹੋ ਜਾਵੇਗਾ।

■

# ਪੋਥੀ ਪਰਮੇਸਰ ਕਾ ਥਾਨੁ

*-ਡਾ. ਰਛਪਾਲ ਸਿੰਘ**

ਅਕਾਲ ਪੁਰਖ ਨਿਰੰਕਾਰ ਜੀ, ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੇਹ ਰੂਪੀ ਚੋਲੇ ਵਿਚ ਜਗਤ ਕਲਿਆਣ ਲਈ ਪ੍ਰਗਟ ਹੋਏ। ਇਸ ਲਈ ਪਰਮ ਪੁਰਖ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਗੰਮੀ ਚੋਜ਼ਾਂ ਨੂੰ ਕੌਣ ਜਾਣੇ ? ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਭਾਵੇਂ ਦਸਵੇਂ ਜਾਮੇ ਵਿਚ ੧੭੦੮ ਈ. ਵਿਚ ਜਾ ਕੇ ਪ੍ਰਾਪਤ ਹੋਈ ਪਰ ਇਸ ਜਾਗਤਿ ਜੋਤ ਦਾ ਪ੍ਰਾਰੰਭ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ (੧੪੬੯-੧੫੩੯ ਈ.) ਤੋਂ ਹੀ ਹੋ ਗਿਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ, ਅਰਥਾਤ ਗੁਰੂ ਪਦ ਦੀ ਪ੍ਰਾਪਤੀ ਤਕ ਦਾ ਲੰਮਾ ਇਤਿਹਾਸ (ਲੱਗਭਗ ੨੩੯ ਸਾਲ) ਹੈ। ਸ੍ਰੀ ਗੁਰੂ ਨਾਨਕ ਦੇ ਜੀ ਨੇ ਆਪਣੀ ਇਲਾਹੀ ਬਾਣੀ ਨੂੰ ਸੰਭਾਲ ਕੇ ਰੱਖਿਆ। ਭਗਤ ਸਾਹਿਬਾਨ ਦੀ ਬਾਣੀ ਇਕੱਤਰ ਕਰਨ ਲਈ ਉਨ੍ਹਾਂ ਨੂੰ ਦੂਰ-ਦੁਰਾਡੇ ਸਥਾਨਾਂ 'ਤੇ ਜਾਣਾ ਪਿਆ। ਜੰਗਲਾਂ ਬੀਆਬਾਨਾਂ, ਪਹਾੜਾਂ ਅਤੇ ਅਤਿ ਕਠਿਨ ਰਸਤਿਆਂ ਰਾਹੀਂ ਲੰਘ ਕੇ ਆਪ ਜੀ ਨੇ ਜਿੱਥੇ ਅਕਾਲ ਪੁਰਖ ਦਾ ਸੰਦੇਸ਼ ਥਾਂ-ਥਾਂ 'ਤੇ ਪਹੁੰਚਾਇਆ, ਉੱਥੇ ਨਾਲ ਹੀ ਭਗਤ ਸਾਹਿਬਾਨ ਦੀ ਬਾਣੀ ਵੀ ਆਪਣੇ ਕੋਲ ਲੈ ਆਏ ਤੇ ਉਸ ਨੂੰ ਸੁਰੱਖਿਅਤ ਰੱਖਿਆ। ਮੱਕੇ ਮਦੀਨੇ ਦੀ ਉਦਾਸੀ ਦੌਰਾਨ ਵੀ ਗੁਰੂ ਸਾਹਿਬ ਦੇ ਕੋਲ ਪੋਥੀ ਮੌਜੂਦ ਸੀ। ਉਦਾਹਰਨ ਵਜੋਂ ਭਾਈ ਗੁਰਦਾਸ ਜੀ ਦੀਆਂ ਨਿਮਨਅੰਕਿਤ ਪਾਵਨ ਸਤਰਾਂ ਪ੍ਰਸਤੁਤ ਹਨ:

*ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ।*
*ਬਾਬੇ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।* *(ਵਾਰ ੧:੩੩)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੯੭੪ ਸ਼ਬਦ ਹਨ ਜੋ ਵੱਖ-ਵੱਖ ੧੯ ਰਾਗਾਂ ਵਿਚ ਅੰਕਿਤ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਸੌਂਪਣ ਵੇਲੇ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਪੋਥੀਆਂ ਅਰਥਾਤ ਗੁਰਬਾਣੀ ਵੀ ਉਨ੍ਹਾਂ ਨੂੰ ਸੌਂਪ ਦਿੱਤੀ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸੇ ਪ੍ਰਕਾਰ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਪਦਵੀ ਸੌਂਪਣ ਵੇਲੇ ਨਾਲ ਹੀ ਇਹ ਪੋਥੀਆਂ ਵੀ ਸੌਂਪ ਦਿੱਤੀਆਂ ਸਨ।ਪਹਿਲੇ ਚਾਰ ਗੁਰੂ ਸਾਹਿਬਾਨ ਦੀ ਰੱਬੀ ਗੁਰਬਾਣੀ ਦੀਆਂ ਪੋਥੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਬਾ ਮੋਹਨ ਜੀ ਤੋਂ ਪ੍ਰਾਪਤ ਹਨ ਕੀਤੀਆਂ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੰਜਾਂ ਗੁਰੂ ਸਹਿਬਾਨ, ੧੫ ਭਗਤ ਸਾਹਿਬਾਨ, ੧੧ ਭੱਟ ਸਾਹਿਬਾਨ ਅਤੇ ਹੋਰ ਗੁਰਸਿੱਖਾਂ ਦੀ ਬਾਣੀ ਨੂੰ ਸ੍ਰੀ ਰਾਮਸਰ ਸਾਹਿਬ ਦੇ ਕੰਢੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ। ਸਮੁੱਚੀ ਬਾਣੀ ਨੂੰ ਰਾਗਾਂ

**ਪਿੰਡ ਕੈਲੇ ਕਲਾਂ, ਕੈਲੇ ਘੁੰਮਣ ਕਲਾਂ, ਵਾਇਆ ਨੌਸ਼ਹਿਰਾ ਡਾਕ: ਮੱਝਾ ਸਿੰਘ, ਜ਼ਿਲ੍ਹਾ ਗੁਰਦਾਸਪੁਰ ੧੪੩੫੧੮; ਮੋਬਾ:੯੮੫੫੮੫੧੦੧੪*

ਅਨੁਸਾਰ ਵਿਉਂਤ-ਬੱਧ ਕੀਤਾ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਉਪਰੰਤ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ 'ਪੋਥੀ ਪਰਮੇਸਰ ਕਾ ਥਾਨੁ' ਨੂੰ ਬਾਬਾ ਬੁੱਢਾ ਸਾਹਿਬ ਦੇ ਸੀਸ 'ਤੇ ਰਖਵਾ ਕੇ ਆਪ ਪਿੱਛੇ ਚਵਰ ਕਰਦੇ ਹੋਏ, ਸਿੱਖ ਸੰਗਤ ਨਾਲ ਮੰਗਲਮਈ ਗਾਇਨ ਕਰਦੇ ਹੋਏ, ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਲਿਆ ਕੇ ਸੁਸ਼ੋਭਿਤ ਕੀਤਾ। ਸਾਰਾ ਦਿਨ ਧੁਰ ਦਰਗਾਹੀ ਗੁਰਬਾਣੀ ਦੇ ਸ਼ਬਦ ਕੀਰਤਨ ਹੋਏ। ਰਾਤ ਸਮੇਂ ਸੁਖ ਆਸਣ ਕੋਠਾ ਸਾਹਿਬ ਵਾਲੇ ਸਥਾਨ 'ਤੇ ਕੀਤਾ ਜਾਂਦਾ ਸੀ, ਜਿੱਥੇ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਮੰਜਾ ਸਾਹਿਬ ਦੇ ਹੇਠਾਂ ਆਸਣ ਵਿਛਾ ਕੇ ਅਰਾਮ ਕਰਦੇ ਸਨ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਰਾਹੀਂ ਅੰਕਿਤ ਕਰਵਾਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਅਕਤੂਬਰ ੧੭੦੮ ਈ. ਨੂੰ ਸ੍ਰੀ ਅਬਿਚਲ ਨਗਰ, ਨੰਦੇੜ (ਮਹਾਂਰਾਸ਼ਟਰ) ਵਿਖੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਬਖਸ਼ ਕੇ ਸਮੂਹ ਸਿੱਖ ਜਗਤ ਨੂੰ ਹੁਕਮ ਕੀਤਾ :

*ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ ।*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।*

*(ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ )*

ਇਸ ਪ੍ਰਕਾਰ ਗੁਰੂ ਜੀ ਨੇ ਦੇਹਧਾਰੀ ਗੁਰੂ ਪਰੰਪਰਾ ਸਦੀਵੀ ਕਾਲ ਲਈ ਬੰਦ ਕਰ ਦਿੱਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮੁੱਚੇ ਸਿੱਖ ਜਗਤ ਵਿਚ ਦਸ ਗੁਰੂ ਸਾਹਿਬਾਨ ਦੀ ਜਾਗਤ ਜੋਤ ਕਰਕੇ ਜਾਣਿਆ ਅਤੇ ਮੰਨਿਆ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਚਨ ਕੀਤਾ ਕਿ ਜਿਸ ਨੇ ਦਸ ਗੁਰੂ ਸਾਹਿਬਾਨ ਦੇ ਦਰਸ਼ਨ ਕਰਨੇ ਹੋਣ ਉਹ ਮਨ ਚਿਤ ਇਕਾਗਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹੇ-ਸੁਣੇ ਅਤੇ ਉਸ ਦੀ ਵਿਚਾਰ ਕਰੇ। ਗੁਰੂ ਜੀ ਨੇ ਉਪਦੇਸ਼ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਮੇਰਾ ਰੂਪ ਹਨ:

*ਜੋ ਮਮ ਸਾਥ ਚਾਹੇ ਕਰ ਬਾਤ ਗ੍ਰੰਥ ਜੀ ਪੜ੍ਹੇ ਬਿਚਾਰੇ ਸਾਥ ॥੧੮॥*
*ਜੋ ਮੁਝ ਬਚਨ ਸੁਣਨ ਕੀ ਚਾਇ ਗ੍ਰੰਥ ਜੀ ਪੜ੍ਹੇ ਸੁਣੇ ਚਿੱਤ ਲਾਇ ॥੧੯॥*
*ਮੇਰਾ ਰੂਪ ਗ੍ਰੰਥ ਜੀ ਜਾਣ ਇਸ ਮੇਂ ਭੇਦ ਨਹੀਂ ਕੁਝ ਮਾਨ ॥੨੦॥*

*(ਰਹਿਤਨਾਮਾ,ਭਾਈ ਨੰਦ ਲਾਲ ਜੀ)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਮੁੱਚੇ ਸੰਸਾਰ ਨੂੰ ਬਰਾਬਰ ਸਰਬਕਾਲੀ ਅਤੇ ਸੁਯੋਗ ਅਗਵਾਈ ਦੇਣ ਵਾਲੇ ਸਰਬ-ਸਾਂਝੇ ਗੁਰੂ ਰੂਪ ਹਨ। ਇਸ ਵਿਚ ਕਿਸੇ ਵੀ ਵਰਗ ਜਾਂ ਜਾਤੀ ਨਾਲ ਕੋਈ ਵਿਸ਼ੇਸ਼ ਰਿਆਇਤ ਨਹੀਂ ਕੀਤੀ ਗਈ ਸਗੋਂ ਇਸ ਵਿਚ ਤਾਂ ਸ਼ੁੱਭ ਅਮਲ ਧਾਰਨ ਕਰ ਕੇ ਇਨਸਾਨ ਬਣਨ ਦਾ ਉਪਦੇਸ਼ ਹੈ। ਭਾਵੇਂ ਹਰ ਧਰਮ ਦੇ ਗ੍ਰੰਥ ਆਪੋ ਆਪਣੀ ਥਾਂ 'ਤੇ ਮਹਾਨ ਹਨ ਪਰ ਜੋ ਸਰਬ-ਸ੍ਰੇਸ਼ਟਤਾ, ਸਰਬ ਸਤਿਕਾਰ, ਧਾਰਮਿਕਤਾ ਅਤੇ ਸਰਬ-ਸਾਂਝੀਵਾਲਤਾ ਇਸ ਮਹਾਨ 'ਸ਼ਬਦ ਗੁਰੂ'

ਵਿਚ ਉਪਲਭਧ ਹੈ, ਉਹ ਹੋਰ ਕਿਧਰੇ ਨਹੀਂ ਲੱਭਦੀ:

–ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥

*ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੭੪੭)*

*–ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ॥*

*ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੧੦੦੧)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨ ਬਾਣੀ ਨੂੰ ਧੁਰ ਕੀ ਬਾਣੀ, ਖਸਮ ਕੀ ਬਾਣੀ, ਗੋਬਿੰਦ ਕੀ ਬਾਣੀ ਦੇ ਵਿਸ਼ੇਸ਼ਣਾਂ ਨਾਲ ਅਲੰਕ੍ਰਿਤ ਕੀਤਾ ਗਿਆ ਹੈ। ਇਹ ਧੁਰ ਕੀ ਬਾਣੀ ਆਪਣੇ ਪਿਆਰਿਆਂ ਦੇ ਮੂੰਹੋਂ ਬੁਲਵਾਈ ਗਈ ਹੈ। ਇਸ ਲਈ ਇਹ ਦੁਨਿਆਵੀ ਕ੍ਰਿਤ ਹੁੰਦੇ ਹੋਏ ਵੀ ਨਿਰੋਲ ਨਿਰੰਕਾਰੀ ਕ੍ਰਿਤ ਹੈ ਜੋ 'ਹਰਿਜਨ' ਨੂੰ ਹਰਿ ਵਿਚ ਅਭੇਦ ਕਰ ਦਿੰਦੀ ਹੈ। ਅਜਿਹੀ ਸਮਰੱਥਾ ਕੇਵਲ ਰੱਬੀ ਬਾਣੀ, ਪ੍ਰਭ ਕੀ ਬਾਣੀ ਵਿਚ ਹੀ ਹੈ, ਹੋਰ ਕਿਧਰੇ ਨਹੀਂ ਲੱਭਦੀ :

*–ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੬੨੮)*

*–ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥ਸਾਧੂ ਜਨ ਰਾਮੁ ਰਸਨ ਵਖਾਣੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੧੯੨)*

*–ਸਤਿਗੁਰੂ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*

*ਹਰਿ ਕਰਤਾ ਆਪਿ ਮੁਹਹੁ ਕਢਾਏ ॥ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੩੦੮)*

*–ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੭੬੩)*

ਗੁਰਬਾਣੀ ਅਥਵਾ ਗੁਰੂ ਦਾ ਸੁਨੇਹਾ ਜਾਂ ਗੁਰੂ ਦੀ ਅਵਾਜ਼ ਵਿਚ ਇੰਨੀ ਵੱਡੀ ਸਮਰੱਥਾ ਹੈ ਕਿ ਇਸ ਨੂੰ ਸ਼ਰਧਾ ਭਾਵ ਨਾਲ ਪੜ੍ਹਨ, ਵਿਚਾਰਨ, ਸੁਣਨ ਜਾਂ ਸੁਣਾਉਣ ਵਾਲਾ ਸਿੱਧੇ ਤੌਰ 'ਤੇ ਗੁਰੂ ਸਾਹਿਬਾਨ ਨਾਲ ਹੀ ਗੱਲਾਂ ਕਰਦਾ ਹੈ ਅਤੇ ਉਹ ਗੁਰੂ ਦੇ ਪਾਵਨ ਬਚਨਾਂ ਦਾ ਅਨੰਦ ਮਾਣਦਾ ਹੋਇਆ ਵਿਸਮਾਤ ਹੋ ਜਾਂਦਾ ਹੈ। ਗੁਰਬਾਣੀ ਹੀ ਗੁਰੂ ਹੈ, ਇਹ ਗੁਰੂ ਸਾਹਿਬ ਦੀ ਆਤਮਾ ਹੈ, ਰੂਹ ਹੈ, ਸਰੀਰ ਹੈ :

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥*

*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੯੮੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਬ੍ਰਹਮ ਕੇਂਦ੍ਰਿਤ ਹੈ। ਗੁਰਬਾਣੀ ਦੇ ਮਹਾਨ ਰਚਨਹਾਰਿਆਂ ਨੇ ਮਨੁੱਖ ਨੂੰ ਸਹੀ ਇਨਸਾਨ ਬਣਾਉਣ ਅਤੇ ਲੋਕ ਕਲਿਆਣ ਦੀ ਦ੍ਰਿਸ਼ਟੀ ਨਾਲ ਬਹੁਤ ਸਾਰੇ ਕਾਵਿ ਰੂਪਾਂ ਦਾ ਪ੍ਰਯੋਗ ਕੀਤਾ ਹੈ। ਇੱਥੇ ਹੀ ਬਸ ਨਹੀਂ ਪਿਆਰ ਤੇ ਦ੍ਰਿਸ਼ਟਾਂਤ, ਪ੍ਰੇਰਨਾ, ਉੱਦਮ ਆਦਿ ਜੁਗਤਾਂ ਰਾਹੀਂ ਮਨੁੱਖ ਨੂੰ

ਅਧਿਆਤਮਿਕ ਸੰਦੇਸ਼ ਸੰਚਾਰਿਤ ਕੀਤਾ ਗਿਆ ਹੈ। ਬਾਣੀਕਾਰ ਕਿਉਂਕਿ ਸਮਾਜਿਕ, ਭੁਗੋਲਿਕ, ਸਭਿਆਚਾਰਕ, ਲੋਕਯਾਨਿਕ ਚੌਗਿਰਦੇ ਵਿਚ ਪ੍ਰਗਟ ਹੋਏ ਅਤੇ ਪ੍ਰਵਾਨ ਚੜ੍ਹੇ ਇਸ ਲਈ ਬਹੁਤ ਸਾਰੀ ਲੋਕਯਾਨਿਕ ਸਭਿਆਚਾਰਕ ਸਮੱਗਰੀ, ਜਿਵੇਂ ਲੋਕ ਕਾਵਿਰੂਪ, ਮੁਹਾਵਰੇ, ਮਿੱਥ- ਕਥਾਵਾਂ ਆਦਿ ਬਾਣੀ ਰਚਨਾ ਵਿਚ ਸੰਮਿਲਿਤ ਹੋ ਗਏ ਹਨ। ਜਿਨ੍ਹਾਂ ਦਾ ਅਧਿਐਨ ਇੱਕ ਵੱਖਰੀ ਵਿਚਾਰ ਦਾ ਵਿਸ਼ਾ ਹੈ।

ਨਿਰਸੰਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਰੋਲ ਬ੍ਰਹਮ ਦੀ ਵਿਚਾਰ ਹੈ, ਜਿਸ ਨੂੰ ਪੜ੍ਹਨ, ਸੁਣਨ ਅਤੇ ਵਿਚਾਰਨ ਵਾਲਾ ਮੋਖ ਦੁਆਰ ਦੀ ਪਦਵੀ ਨੂੰ ਪ੍ਰਾਪਤ ਹੁੰਦਾ ਹੈ, ਅਰਥਾਤ 'ਗੁਰਬਾਣੀ ਮਨੁੱਖ ਨੂੰ ਗੁਰੂ ਵਿਚ ਅਭੇਦ ਕਰ ਦਿੰਦੀ ਹੈ:

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੩੩੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਬਦਾਵਲੀ ਭਾਵੇਂ ਬਹੁ-ਭਾਸ਼ਾਵੀ ਹੈ ਪਰ ਫਿਰ ਵੀ ਬਹੁਤਾਤ 'ਲੋਕ ਬੋਲੀ' ਵਿਚ ਹੈ। ਇਸ ਤੋਂ ਪਹਿਲਾਂ ਲਿਖੇ ਗਏ ਗ੍ਰੰਥ ਵਧੇਰੇ ਕਰਕੇ ਸੰਸਕ੍ਰਿਤ ਭਾਸ਼ਾ ਵਿਚ ਹੋਣ ਕਰਕੇ ਸਧਾਰਨ ਲੋਕਾਂ ਦੀ ਸਮਝ ਤੋਂ ਬਾਹਰ ਸਨ। ਇਕ ਵਾਰੀ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਕੁਝ ਪੰਡਤ ਲੋਕ ਆਏ ਅਤੇ ਉਨ੍ਹਾਂ ਗੁਰੂ ਜੀ ਕੋਲੋਂ ਪੁੱਛਿਆ, ਵੇਦ ਸ਼ਾਸਤਰ, ਅੰਜੀਲ ਪੁਰਾਨ ਅਤੇ ਕੁਰਾਨ ਦੇ ਹੁੰਦਿਆਂ ਤੁਹਾਨੂੰ ਗੁਰਬਾਣੀ ਪੋਥੀ (ਬੀੜ) ਰੂਪ ਵਿਚ ਤਿਆਰ ਕਰਨ ਦੀ ਕਿਉਂ ਲੋੜ ਪਈ ' ਤਾਂ ਗੁਰੂ ਜੀ ਨੇ ਫੁਰਮਾਇਆ :

*ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ ॥*<br>
*ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੧੬੨)*

ਅਰਥਾਤ ਗੁਰਬਾਣੀ (ਪੋਥੀ) ਇਵੇਂ ਹੈ ਜਿਵੇਂ ਧਰਤੀ ਉੱਤੇ ਬੱਦਲ ਵਰ੍ਹਦਾ ਹੈ ਤਾਂ ਸਾਰੀ ਬਨਸਪਤੀ ਹਰੀ-ਭਰੀ ਹੋ ਜਾਂਦੀ ਹੈ। ਮੌਸਮ ਸੁਹਾਵਣਾ ਹੋ ਜਾਂਦਾ ਹੈ। ਕੋਈ ਵਿਸ਼ੇਸ਼ ਮੁਸ਼ੱਕਤ ਨਹੀਂ ਕਰਨੀ ਪੈਂਦੀ। ਧਰਤੀ ਵਿਚ ਤਾਂ ਬਹੁਤ ਪਾਣੀ ਹੈ। ਇਸ ਦੇ ਹੇਠਲੇ ਹਿੱਸੇ ਵਿੱਚ ਖੁਲ੍ਹਾ ਫਿਰ ਰਿਹਾ ਹੈ। ਪਰ ਹੇਠਲਾ ਪਾਣੀ ਕੱਢਣ ਲਈ ਖੂਹ ਪੁੱਟਣਾ ਪੈਂਦਾ ਹੈ ਫਿਰ ਬਾਲਟੀ ਅਤੇ ਰੱਸੀ ਦੀ ਲੋੜ ਪੈਂਦੀ ਹੈ। ਅਰਥਾਤ ਪ੍ਰਾਚੀਨ ਗ੍ਰੰਥ ਵਧੇਰੇ ਕਰਕੇ ਸੰਸਕ੍ਰਿਤ (ਬ੍ਰਿਜ) ਭਾਸ਼ਾ ਵਿਚ ਹੋਣ ਕਰਕੇ ਲੋਕ-ਸਮਝ ਤੋਂ ਬਾਹਰ ਦੀ ਗੱਲ ਹਨ।

ਨਿਰਸੰਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚਹੁ ਵਰਨਾਂ ਦੇ ਸਾਂਝੇ ਸਮਰੱਥ ਅਤੇ ਸੰਪੂਰਨ ਗੁਰੂ ਹਨ। ਮਨੁੱਖੀ ਜੀਵਨ ਨਾਲ ਸੰਬੰਧਿਤ, ਸਰਬ-ਸਾਂਝੀਵਾਲਤਾ ਅਤੇ ਸਰਬੱਤ ਦੇ ਭਲੇ ਦਾ ਸੰਦੇਸ਼ ਦੇਣ ਵਾਲੇ, ਪੂਰੇ ਹਨ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਰਗਾ ਹੋਰ ਕੋਈ ਹੈ ਹੀ ਨਹੀਂ:

*ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

# ਸ੍ਰੀ ਗੁਰੂ ਗ੍ਰੰਥ ਸਾਹਿਬ: ਪ੍ਰਕਾਸ਼, ਅਦਬ-ਸਤਿਕਾਰ ਅਤੇ ਸੇਵਾ-ਸੰਭਾਲ

*-ਡਾ. ਗੁਰਮੇਲ ਸਿੰਘ**

ਇਕ ਸਿਖ ਲਈ ਗੁਰਬਾਣੀ ਉਸ ਦੇ ਜੀਵਨ ਸਮੁਚ ਦਾ ਆਧਾਰ ਅਤੇ ਜੀਣ-ਥੀਣ ਹੈ। ਗੁਰਬਾਣੀ 'ਗੁਰੂ' ਹੈ, ਇਸ ਲਈ ਇਸ ਦੀ ਸੇਵਾ-ਸੰਭਾਲ ਜਾਂ ਅਦਬ ਦਾ ਜਿੰਨਾ ਸਿਖ ਨੂੰ ਚੇਤੰਨ ਰਹਿਣ ਦੀ ਲੋੜ ਹੈ, ਓਨਾ ਹੀ ਥੋੜਾ ਹੈ। ਇਤਿਹਾਸ ਗਵਾਹ ਹੈ ਕਿ ਸਿੱਖਾਂ ਨੇ ਸਿਰ-ਧੜ ਦੀ ਬਾਜ਼ੀ ਲਾ ਕੇ ਵੀ ਗੁਰਬਾਣੀ ਦਾ ਅਦਬ ਸਤਿਕਾਰ ਕਾਇਮ ਰੱਖਿਆ ਹੈ। ਹਰ ਸੂਝਵਾਨ ਨੂੰ ਇਹ ਪਤਾ ਹੈ ਕਿ ਧਰਮ ਵਿਚ ਨਿਮਰਤਾ, ਸ਼ਰਧਾ, ਵਿਸ਼ਵਾਸ, ਅਦਬ, ਸਤਿਕਾਰ ਆਦਿ ਬਹੁਤ ਉੱਚੀਆਂ ਕੀਮਤਾਂ (higher values) ਹੁੰਦੀਆਂ ਹਨ, ਇਸ ਲਈ ਗੁਰਬਾਣੀ ਪ੍ਰਤੀ ਉਸ ਦੇ ਮੰਨਣ ਵਾਲਿਆਂ ਵਿਚ ਇਨ੍ਹਾਂ ਕੀਮਤਾਂ ਦਾ ਹੋਣਾ ਜ਼ਰੂਰੀ ਸ਼ਰਤ ਹੈ। ਇਨ੍ਹਾਂ ਕੀਮਤਾਂ ਹੋਣ ਦੇ ਨਾਲ-ਨਾਲ ਧਿਆਨ ਵਿਚ ਰੱਖਣਯੋਗ ਤੱਥ ਇਹ ਹੈ ਕਿ ਸਾਨੂੰ ਪਤਾ ਹੋਣਾ ਜ਼ਰੂਰੀ ਹੈ ਕਿ ਅਦਬ ਅਤੇ ਸੇਵਾ-ਸੰਭਾਲ ਦਾ ਗਹਿਨ ਭਾਵ ਕੀ ਹੈ ਅਤੇ ਉਸ ਦੀ ਵਰਤੋਂ-ਸੀਮਾ ਕੀ ਹੈ, ਕਿਉਂਕਿ ਕਈ ਵਾਰ ਅਕਸਰ ਇਹ ਹੋ ਜਾਂਦਾ ਹੈ ਕਿ ਅਸੀਂ ਸ਼ਰਧਾ, ਸਤਿਕਾਰ ਦੇ ਭਾਵ ਹੇਠ ਜਾਂ ਤਾਂ ਇਕਪਾਸੜ ਹੋ ਕੇ ਉਲਾਰੂ ਹੋ ਜਾਂਦੇ ਹਾਂ ਤੇ ਜਾਂ ਫਿਰ ਕਈ ਵਾਰ ਅਜਿਹੇ ਕੰਮਕਾਜ ਭੋਲੇਪਣ ਵਿਚ ਹੀ ਕਰ ਜਾਂਦੇ ਹਾਂ ਕਿ ਉਹ ਗੁਰਮਤਿ ਸਿਧਾਂਤ ਤੋਂ ਵਿਰੁੱਧ ਹੁੰਦੇ ਹਨ। ਵਪਾਰੀ ਬਿਰਤੀਆਂ ਸੰਗਤ ਦੇ ਅਜਿਹੇ ਭੋਲੇਪਣ ਦਾ ਗ਼ਲਤ ਫਾਇਦਾ ਵੀ ਉਠਾਉਂਦੀਆਂ ਹਨ। ਕਈ ਵਾਰ ਅਦਬ, ਕਰਮਕਾਂਡ ਵੀ ਬਣ ਜਾਂਦਾ ਹੈ। ਇਸ ਹਵਾਲੇ ਨਾਲ ਇਸ ਲੇਖ ਵਿਚ ਗੁਰਬਾਣੀ ਅਦਬ/ਸਤਿਕਾਰ ਅਤੇ ਸੇਵਾ-ਸੰਭਾਲ ਦੇ ਉਨ੍ਹਾਂ ਸਿਧਾਂਤਕ ਤੇ ਵਿਹਾਰਕ ਪਹਿਲੂਆਂ ਦਾ ਜ਼ਿਕਰ ਕੀਤਾ ਜਾਵੇਗਾ, ਜਿਹੜੇ ਅਕਸਰ ਸਾਡੇ ਨਿਤਾ-ਪ੍ਰਤੀ ਜੀਵਨ ਵਿੱਚੋਂ ਕਿਰ ਰਹੇ ਹਨ ਜਾਂ ਉਨ੍ਹਾਂ ਦੇ ਅਰਥ ਬਦਲ ਰਹੇ ਹਨ। ਵਿਦਿਆਰਥੀਆਂ ਦੇ ਪਧਰ ਅਤੇ ਪਾਠ-ਕ੍ਰਮ (syllabus) ਦੀਆਂ ਲੋੜਾਂ ਨੂੰ ਮੁਖ ਰਖ ਕੇ ਕੁਝ ਲੋੜੀਂਦੇ ਪਹਿਲੂ ਹੀ ਵਿਚਾਰੇ ਗਏ ਹਨ। ਅੰਤਿਕਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਪ੍ਰਕਾਸ਼' ਬਾਰੇ 'ਸਿੱਖ ਰਹਿਤ ਮਰਯਾਦਾ' ਆਧਾਰਿਤ ਵਿਚਾਰ ਅੰਕਿਤ ਹਨ।

**ਵਿਸ਼ਾ-ਪ੍ਰਵੇਸ਼:** ਗੁਰਬਾਣੀ ਅਦਬ ਨਾਲ ਕਈ ਪਹਿਲੂ ਜੁੜੇ ਹੋਏ ਹਨ, ਇਨ੍ਹਾਂ ਪਹਿਲੂਆਂ ਜਾਂ ਪੱਖਾਂ ਨੂੰ ਨਿਮਨੰਕਤ ਭਾਗਾਂ ਵਿਚ ਵੰਡ ਕੇ ਪੇਸ਼ ਕੀਤਾ ਜਾ ਸਕਦਾ ਹੈ:

**ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ: ੯੨੯੩੯ ੨੫੪੩੯.*

(੧) ਸੰਸਥਾਈ/ਸੰਸਕਾਰੀ ਅਦਬ
(੨) ਪਾਠ (ਉਚਾਰਨ) ਅਦਬ
(੩) ਅਰਥ/ਸਿਧਾਂਤ ਅਦਬ
(੪) ਸੇਵਾ ਸੰਭਾਲ ਦਾ ਅਦਬ
(੫) ਸਪੀਕਰਾਂ ਤੋਂ ਰਹਿਤ-ਪਾਠ
(੬) ਫੁਟਕਲ

੨

**(੧) ਸੰਸਥਾਈ/ਸੰਸਕਾਰੀ ਅਦਬ:**

ਅਦਬ/ਸਤਿਕਾਰ ਦਾ ਪਹਿਲਾ ਪਖ ਸੰਸਥਾਈ ਜਾਂ ਸੰਸਕਾਰੀ ਹੈ। ਇਹ ਪਹਿਲੂ ਆਪਣੀ ਪ੍ਰਕਿਰਤੀ (nature) ਵਿਚ ਸਥੂਲ ਤੇ ਸਭਿਆਚਾਰਕ ਹੈ। ਵਧੇਰੇ ਜਾਂ ਬਹੁਗਿਣਤੀ ਜਨਮਾਣਸ ਅਥਵਾ ਸਿਖ ਸੰਗਤ, ਸੰਗਠਨਾਂ, ਜਥੇਬੰਦੀਆਂ (orgainzaitons) ਲਈ ਅਦਬ ਦਾ ਅਰਥ ਇਹੀ ਸੰਸਥਾਈ ਹੈ। ਇਸ ਦੇ ਘੇਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੇਵਾ-ਸੰਭਾਲ, ਰਖ-ਰਖਾਵ, ਪ੍ਰਕਾਸ਼, ਸੁਖਾਸਨ, ਅਸਵਾਰਾ (ਇਕ ਥਾਂ ਤੋਂ ਦੂਜੀ ਥਾਂ ਲਿਜਾਣ ਦੀ ਕਿਰਿਆ), ਪਾਠ ਕਰਨ ਵੇਲੇ ਸਰੀਰਕ ਸਫਾਈ, ਸੁੰਦਰ ਰੁਮਾਲੇ, ਖੂਬਸੂਰਤ ਪਾਲਕੀ, ਚੰਦੋਆ, ਚੌਰ, ਪੀੜ੍ਹਾ, ਸੁਖਾਸਨ/ਪ੍ਰਕਾਸ਼ ਸਥਾਨ ਉੱਚਾ ਤੇ ਸਾਫ਼ ਰੱਖਣਾ, ਖੁਸ਼ਬੂਆਂ ਦਾ ਛਿੜਕਾਅ, ਯੋਗ ਰੋਸ਼ਨੀ ਅਤੇ ਹਵਾ ਦਾ ਪ੍ਰਬੰਧ ਆਦਿ ਕਈ ਕਿਰਿਆਵਾਂ ਸ਼ਾਮਿਲ ਹਨ। ਇਸੇ ਹਵਾਲੇ ਵਿਚ ਹੀ ਗੁਰਬਾਣੀ ਪੋਥੀਆਂ/ਗੁਟਕਿਆਂ ਨੂੰ ਸਾਫ਼ ਰੁਮਾਲਿਆਂ ਵਿਚ ਲਪੇਟਣਾ, ਜੂਠੇ ਹੱਥ ਨਾ ਲਾਉਣਾ, ਉੱਚੀ ਤੇ ਸਾਫ਼ ਥਾਂ ਰੱਖਣਾ ਆਦਿ ਵੀ ਇਸੇ ਅਦਬ ਪ੍ਰਕਿਰਿਆ ਦਾ ਹਿਸਾ ਹੈ। ਇਸ ਬਾਰੇ 'ਸਿੱਖ ਰਹਿਤ ਮਰਯਾਦ' ਵਿਚ ਬਹੁਤ ਹੀ ਵਿਧੀਵਤ ਅਤੇ ਗੁਰਮਤਿ ਅਨੁਸਾਰੀ ਦਿਸ਼ਾ-ਨਿਰਦੇਸ਼ ਵੀ ਦਿਤੇ ਹੋਏ ਹਨ (ਵੇਖੋ: ਭਾਗ ੪ ਅੰਕ ਵਿਚ 'ਸਾਧ ਸੰਗਤ ਵਿਚ ਜੁੜ ਕੇ ਗੁਰਬਾਣੀ ਦਾ ਅਭਿਆਸ' ਸਿਰਲੇਖ ਤਹਿਤ 'ਗੁਰਦੁਆਰੇ' ਦੇ ਉਪ-ਸਿਰਲੇਖ ਰਾਹੀਂ 'ਅ ਤੋਂ ਝ' ਤਕ ਦਿੱਤੇ ਨਿਰਦੇਸ਼, ਪੰਨੇ ੧੨-੧੪), ਜਿਨ੍ਹਾਂ ਨੂੰ ਇਸ ਲੇਖ ਵਿਚ ਦੁਹਰਾਉਣ ਦੀ ਬਹੁਤੀ ਲੋੜ ਨਹੀਂ ਜਾਪਦੀ। ਇਸ ਤੋਂ ਇਲਾਵਾ ਇਸ ਵਿਸ਼ੇ ਬਾਰੇ ਚੰਗਾ ਸਾਹਿਤ: ਪੁਸਤਕਾਵਾਂ, ਲੇਖ ਆਦਿ ਵੀ ਮਿਲ ਜਾਂਦੇ ਹਨ (ਜਿਵੇਂ, ਉਦਾਹਰਨ ਵਜੋਂ: ਸੰਤ ਸੇਵਾ ਸਿੰਘ, ਗੁਰਬਾਣੀ ਸਤਿਕਾਰ, ਰਾਮਪੁਰ ਖੇੜਾ, ੨੦੧੧)।

ਅਦਬ ਦਾ ਉਪਰੋਕਤ ਸੰਸਥਾਈ ਪਖ, ਬੜਾ ਹੀ ਮਹਤਾਯੋਗ ਪਹਿਲੂ ਹੈ। ਜਿਵੇਂ ਪਹਿਲਾਂ ਇਸ਼ਾਰਾ ਕੀਤਾ ਗਿਆ ਹੈ ਕਿ ਆਮ ਸਿਖ/ਗੈਰ-ਸਿਖ ਜਨਸਧਾਰਨ ਅਤੇ ਵਡੇਰਾ ਲੋਕ-ਸਮੂਹ ਇਸੇ ਪਖ ਦੀ ਸ਼ੁਧਤਾ ਨੂੰ ਹੀ ਅਦਬ ਖਿਆਲ ਕਰਦਾ ਹੈ। ਇਕ ਸੀਮਾ-ਵਿਸ਼ੇਸ਼ ਤਕ ਇਸ ਕਿਸਮ ਦੇ ਅਦਬ-ਅਦਾਬ ਵਿਚ ਪਾਕੀਜ਼ਗੀ

ਰਖਣੀ ਨਿਹਾਇਤ ਜਰੂਰੀ ਹੈ, ਪਰ ਜਿਵੇਂ ਕਿ ਅਸੀਂ ਵੇਖਾਂਗੇ ਕਿ ਜਦੋਂ ਇਹ ਪਖ ਵਧੇਰੇ ਭਾਰੂ ਪੈ ਜਾਵੇ ਤਾਂ ਕਈ ਵਾਰ ਉਲਾਰੂ, ਬਣਾਉਟੀ ਤੇ ਕਰਮਕਾਂਡ ਵੀ ਬਣ ਜਾਂਦਾ ਹੈ। ਕੁਝ ਲਛਣ ਜਾਂ ਚਿੰਨ੍ਹ ਅਜਿਹੇ ਹਨ, ਜਿਹੜੇ ਇਸ ਅਤਿ ਲੋੜੀਂਦੇ ਅਦਬ ਨੂੰ ਗੈਰ-ਕੁਦਰਤੀ ਬਣਾ ਦਿੰਦੇ ਹਨ। ਸ਼ਰਧਾ, ਸਤਿਕਾਰ ਜਾਂ ਅਦਬ ਜਦੋਂ ਦਿਖਾਵੇ ਜਾਂ ਬਣਾਉਟੀਪਣ ਤਥਾ ਗਲੈਮਰ ਵਿਚ ਬਦਲਦਾ ਹੈ, ਓਦੋਂ ਇਹ ਪਖ ਅਪਣੀ ਸੀਮਾ ਪਾਰ ਕਰ ਜਾਂਦਾ ਹੈ, ਜਿਸ ਤੋਂ ਬਚਣਾ ਜ਼ਰੂਰੀ ਹੈ। ਇਸ ਬਾਰੇ ਹੋਰ ਵੇਰਵਾ ਅਦਬ ਦੇ ਹੋਰ ਪਖ ਵਿਚਾਰਦਿਆਂ ਨਾਲ ਨਾਲ ਸੰਬੰਧਿਤ ਥਾਂ ਵੀ ਆਉਂਦਾ ਜਾਵੇਗਾ।

### (੨) ਪਾਠ( ਉਚਾਰਨ) ਅਦਬ

ਅਦਬ ਦਾ ਦੂਜਾ ਪਹਿਲੂ ਗੁਰਬਾਣੀ ਦੇ ਪਾਠ (to read), ਭਾਵ ਉਚਾਰਨ ਨਾਲ ਸੰਬੰਧਿਤ ਹੈ। ਸਤਿਕਾਰ ਦੇ ਪਹਿਲੇ - ਸੰਸਕਾਰੀ/ ਸੰਸਥਾਈ ਪਖ ਬਾਰੇ ਜਿਸ ਕਿਸਮ ਤੇ ਮਾਤਰਾ ਵਿਚ ਜਾਗ੍ਰਤੀ ਹੈ, ਉਨੀ ਹੀ ਘਾਟ ਇਸ ਵਿਚਾਰਾਧੀਨ ਦੂਜੇ ਪਹਿਲੂ (ਪਾਠ-ਉਚਾਰਨ) ਬਾਰੇ ਹੈ। ਹੋਰ ਤਾਂ ਹੋਰ ਗੁਰਬਾਣੀ ਦੇ ਸੰਸਥਾਈ ਸਤਿਕਾਰ ਲਈ ਜਿਥੇ ਸਧਾਰਨ ਤੋਂ ਸਧਾਰਨ ਲੋਕ-ਮਨ ਚੇਤੰਨ ਤੇ ਤਤਪਰ ਹੈ, ਉਥੇ ਵਿਚਾਰਾਧੀਨ ਪਖ ਬਾਰੇ ਵਿਸ਼ਿਸ਼ਟ ਤੋਂ ਵਿਸ਼ਿਸ਼ਟ-ਮਨ; ਇੱਥੋਂ ਤਕ ਕਿ ਜ਼ਿੰਮੇਵਾਰ ਧਿਰਾਂ ਵੀ ਅਣਗਹਿਲੀ ਕਰਦੀਆਂ ਹਨ। ਗੁਰਬਾਣੀ ਦਾ ਸ਼ੁਧ, ਸਪਸ਼ਟ ਤੇ ਸਹਿਜ ਵਿਚ ਰਸਮਈ ਪਾਠ ਕਰਨਾ ਅਦਬ ਦਾ ਇਕ ਅਤਿ ਜ਼ਰੂਰੀ ਪਹਿਲੂ ਹੈ।

ਗੁਰਬਾਣੀ ਵਿਚ ਜਿਸ ਤਰ੍ਹਾਂ ਲਿਖਿਆ ਹੈ, ਉਸੇ ਤਰ੍ਹਾਂ ਪੜ੍ਹਨਾ, ਚਾਹੀਦਾ ਹੈ। ਇਸ ਹਵਾਲੇ ਨਾਲ ਪਾਠ ਦੀ ਉਚਾਰਨ-ਸ਼ੁਧਤਾ ਵੀ ਉਸੇ ਤਰ੍ਹਾਂ ਦਾ ਅਦਬ ਹੈ, ਜਿਵੇਂ ਗੁਰਬਾਣੀ ਸਰੂਪ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀਆਂ ਜਾਂ ਗੁਟਕਿਆਂ ਆਦਿ) ਨੂੰ ਜੂਠੇ ਹਥ ਨਾ ਲਾਉਣੇ, ਨੰਗੇ ਸਿਰ ਨਾ ਬੈਠਣਾ, ਸਿਰ ਕੱਜ (ਢਕ) ਕੇ ਬੈਠਣਾ, ਸ਼ਾਲੀਨ ਤੇ ਸਾਫ਼ ਬਸਤਰ ਪਹਿਨਣੇ ਆਦਿ। ਸੰਸਕਾਰੀ ਅਦਬ, ਜਿਸ ਨੂੰ ਕਈ ਵਾਰ ਬਾਹਰਲਾ ਅਦਬ ਵੀ ਕਹਿ ਦਿਤਾ ਜਾਂਦਾ ਹੈ (ਜਿਸ ਦਾ ਜ਼ਿਕਰ ਪਹਿਲਾਂ ਕੀਤਾ ਗਿਆ ਹੈ), ਤਾਂ ਹੀ ਸ਼ੋਭਨੀਕ ਬਣਦਾ ਹੈ, ਜੇਕਰ ਪਾਠ ਉਚਾਰਨ ਦੀ ਸ਼ੁਧਤਾ, ਸਹਿਜਤਾ ਤੇ ਰਸਕਤਾ ਦਾ ਵੀ ਧਿਆਨ ਜਾਂ ਅਦਬ ਬਰਾਬਰ ਰਖਿਆ ਜਾਵੇ। ਸੋ ਇਸ ਪ੍ਰਸੰਗ ਵਿਚ ਸੰਸਥਾਈ ਅਦਬ, ਤਾਂ ਸਤਿਕਾਰਯੋਗ ਹੈ ਜੇ ਇਸ ਦੂਜੇ ਪਹਿਲੂ ਦਾ ਬਰਾਬਰ ਖਿਆਲ ਰਖਿਆ ਜਾਂਦਾ ਹੈ, ਨਹੀਂ ਤਾਂ ਉਹ ਵਧੇਰੇ ਦਿਖਾਵਾ ਜਾਂ ਬਣਾਉਟੀ ਲਗਣ ਲਗ ਪੈਂਦਾ ਹੈ। ਅਕਸਰ ਵੇਖਣ/ ਸੁਣਨ/ ਵਰਤਣ ਵਿਚ ਆਉਂਦਾ ਹੈ ਕਿ ਕਈ-ਕਈ (ਅਖੰਡ) ਪਾਠ-ਲੜੀਆਂ ਵਿਚ ਬਾਹਰਲੀ (ਭਾਵ ਸੰਸਥਾਈ) ਸ਼ਾਨ-ਓ-ਸ਼ੌਕਤ ਤਾਂ ਅੱਖਾਂ ਨੂੰ ਚੁੰਧਿਆ ਦੇਣ ਵਾਲੀ ਹੁੰਦੀ ਹੈ- ਜਿਸ ਵਿਚ ਗੁਰੂ ਮਹਾਰਾਜ ਦੇ ਕਈ-ਕਈ ਵਾਰ ਰੁਮਾਲੇ ਬਦਲੇ ਜਾਂਦੇ ਹਨ, ਫੁੱਲਾਂ ਦੀ ਵਰਖਾ ਹੁੰਦੀ ਹੈ, ਪ੍ਰਕਾਸ਼/ ਸੁਖਾਸਨ ਸਥਾਨ ਨੂੰ ਅਤਿਅੰਤ ਸੁੰਦਰ ਤੇ ਸ਼ਾਨ ਨਾਲ ਸਜਾਇਆ ਹੁੰਦਾ ਹੈ, ਪਰ ਪਾਠ ਕਰਨ ਵਾਲਿਆਂ

ਦੀ ਸਥਿਤੀ (ਪਾਠ ਉਚਾਰਨ) ਵੇਖ ਕੇ ਅਫਸੋਸ ਆਉਂਦਾ ਹੈ। ਇਹ ਚੰਗੀ ਗੱਲ ਹੈ ਕਿ ਸੰਸਥਾਈ ਸ਼ਾਨ ਬਰਕਰਾਰ ਰਖੀ ਜਾਵੇ, ਪਰ ਨਾਲ ਹੀ ਪਾਠ ਕਰਨ ਵਾਲਿਆਂ ਦੀ ਯਥਾਯੋਗ ਸਿਖਿਆ (training), ਭਾਵ ਸੰਥਿਆ ਦਾ ਵੀ ਵਿਧੀਵਤ ਪ੍ਰਬੰਧ ਜ਼ਰੂਰੀ ਹੈ ਅਤੇ ਇਹ ਗੁਰਬਾਣੀ ਅਦਬ ਵਿਚ ਅਤਿ ਜ਼ਰੂਰੀ ਪਹਿਲੂ ਹੈ। ਸੋ ਗੁਰਬਾਣੀ ਦਾ ਸਹੀ, ਜਿਵੇਂ ਬਾਣੀ ਲਿਖੀ ਗਈ ਹੈ, ਉਸੇ ਤਰ੍ਹਾਂ; ਉਸ ਦੇ ਇਕ ਵੀ ਅੱਖਰ ਵਿਚ, ਪਾਠ ਕਰਦਿਆਂ ਵਾਧ-ਘਾਟ ਨਾ ਕਰਨਾ, ਬਹੁਤ ਜ਼ਰੂਰੀ ਅਦਬ ਹੈ। ਸੋ ਸਤਿਕਾਰ ਦੇ ਇਸ ਪਹਿਲੂ ਦਾ ਧਿਆਨ, ਗੁਰਬਾਣੀ ਦੇ ਸੰਸਥਾਈ ਅਦਬ-ਸਤਿਕਾਰ ਵਾਂਗ ਹੀ ਕਰਨਯੋਗ ਹੈ।

**(੩) ਗੁਰਬਾਣੀ ਅਰਥ/ਸਿਧਾਂਤ ਅਦਬ**

ਗੁਰਬਾਣੀ ਅਦਬ ਦੇ ਤੀਜੇ ਪਹਿਲੂ ਵਿਚ ਗੁਰਬਾਣੀ ਜਾਂ ਗੁਰਮਤਿ ਦੇ ਅਰਥ ਜਾਂ ਸਿਧਾਂਤ ਸ਼ਾਮਿਲ ਹਨ। ਇਹ ਪਹਿਲੂ ਕਾਫੀ ਲੰਮੀ-ਚੌੜੀ ਵਿਚਾਰ ਮੰਗਦਾ ਹੈ। ਇਸ ਦੇ ਘੇਰੇ ਵਿਚ ਜਿਥੇ ਇਕ ਪਾਸੇ ਪੰਥਕ ਤੇ ਸਮੂਹਿਕ ਮਾਮਲੇ ਸ਼ਾਮਿਲ ਹਨ, ਉੱਥੇ ਵਿਅਕਤੀਗਤ/ ਨਿਜੀ ਸਮਝਾਂ, ਸੁਵਿਧਾਵਾਂ ਤੇ ਲੋੜਾਂ ਵੀ ਸ਼ਾਮਿਲ ਹਨ। ਇਸ ਪਹਿਲੂ ਵਿਚ ਸਮਾਂ ਤੇ ਸਥਿਤੀ (ਸਭਿਆਚਾਰ, ਸਥਾਨ) ਆਦਿ ਵੀ ਪ੍ਰਭਾਵ ਪਾਉਂਦੇ ਹਨ। ਇਸ ਅਦਬ ਦਾ ਇਕ ਪਾਸਾ ਸੰਸਥਾਈ ਅਦਬ ਨਾਲ ਵੀ ਜੁੜਦਾ ਹੈ। ਇਥੇ ਇਸ ਵਿਚ ਕੁਝ-ਕ ਮੁਖ ਪਹਿਲੂ ਨਿਮਨੰਕਤ ਅਨੁਸਾਰ ਸ਼ਾਮਿਲ ਕੀਤੇ ਜਾ ਸਕਦੇ ਹਨ :

੩.੧ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਸਥਾਨ ਉਤੇ ਕਿਸੇ ਵੀ ਕਿਸਮ ਦੀਆਂ ਤਸਵੀਰਾਂ/ਮੂਰਤੀਆਂ ਲਾਉਣੀਆਂ ਗੁਰਬਾਣੀ ਦੀ ਦੈਵੀ-ਆਭਾ ਨੂੰ ਨੀਵਾਂ ਕਰਨਾ ਹੈ। ਜੇਕਰ ਤਸਵੀਰਾਂ ਵਗੈਰਾ ਲਾਉਣੀਆਂ ਵੀ ਪੈ ਜਾਣ; ਜੋ ਜ਼ਰੂਰੀ ਵੀ ਹਨ, ਭਾਵ ਲਾਉਣੀਆਂ ਵੀ ਚਾਹੀਦੀਆਂ ਹਨ: ਖਾਸਕਰ ਸ਼ਹੀਦਾਂ, ਵਿਦਵਾਨਾਂ, 'ਹਠੀਆਂ ਜਪੀਆਂ ਤਪੀਆਂ' ਦੀਆਂ, ਤਾਂ ਉਹ ਲੰਗਰ ਹਾਲ, ਬਾਹਰ ਕੰਧਾਂ ਉੱਤੇ, ਬਰਾਂਡਿਆਂ ਵਿਚ, ਵਿਸ਼ਰਾਮ ਘਰਾਂ/ਸਰਾਵਾਂ ਵਿਚ ਜਾਂ ਚਿਤਰਸ਼ਾਲਾ (museum) ਵਿਚ ਲਾਈਆਂ ਜਾ ਸਕਦੀਆਂ ਹਨ। ਧਿਆਨ ਦੇਣ ਯੋਗ ਹੈ ਕਿ ਜੇਕਰ ਸਥਾਨ ਆਦਿ ਦੀ ਕਮੀ ਕਾਰਨ ਤਸਵੀਰਾਂ ਮੁੱਖ ਦਰਬਾਰ ਵਿਚ ਹੀ ਲਾਉਣੀਆਂ ਪੈਣ ਤਾਂ ਜੀਵਨ-ਜਾਚ ਦਾ ਸਰਲ-ਭਾਵ ਵਿਚ ਸੁਨੇਹਾ ਦੇ ਰਹੀਆਂ ਗੁਰਬਾਣੀ ਦੀਆਂ ਪਾਵਨ ਤੁਕਾਂ ਦੀਆਂ ਲਾਈਆਂ ਜਾ ਸਕਦੀਆਂ ਹਨ। ਪੁਰਾਤਨ ਅਤੇ ਨਵੀਨ ਅੱਖਰਕਾਰੀ (calilgraphy) ਰਾਹੀਂ ਗੁਰਬਾਣੀ ਤੁਕਾਂ ਦੀਆਂ ਤਸਵੀਰਾਂ ਦਰਬਾਰ ਸਾਹਿਬ ਦਾ ਸੁਹਜਮਈ ਅਤੇ ਰੂਹਾਨੀ ਵਾਤਾਵਰਨ ਸਿਰਜਣ ਵਿਚ ਬਹੁਤ ਯੋਗਦਾਨ ਪਾਉਂਦੀਆਂ ਹਨ।

**੩.੨** ਕਥਾ ਵਾਰਤਾ ਸਮੇਂ ਜਾਂ ਰੋਜ਼ਾਨਾ ਨਿਤ-ਮਰਯਾਦਾ ਸਮੇਂ ਗੁਰਬਾਣੀ ਪੰਕਤੀਆਂ ਦੇ ਮਨ-ਮਰਜੀ ਦੇ ਅਰਥ ਕਢਣੇ ਵੀ ਗੁਰਬਾਣੀ ਦੇ ਅਦਬ ਨੂੰ ਘਟਾਉਣਾ

ਹੈ। ਕਈ ਸਥਾਨਾਂ (ਗੁਰਦੁਆਰਾ ਸਾਹਿਬਾਨ, ਧਰਮਸ਼ਾਲਾਵਾਂ, ਡੇਰਿਆਂ ਆਦਿ) ਉਤੇ ਅਕਸਰ ਕਥਾ-ਵਾਰਤਾ ਸਮੇਂ ਗੁਰਬਾਣੀ ਦੀਆਂ ਕੁਝ ਵਿਸ਼ੇਸ਼ ਤੁਕਾਂ ਨੂੰ, ਜੋ ਆਤਮਿਕ ਅਵਸਥਾ ਨੂੰ ਵਧੇਰੇ ਜਾਂ ਸਰਲਭਾਵ ਵਿਚ ਸੰਕੇਤ ਕਰਦੀਆਂ ਹਨ, ਉਸ ਸਥਾਨ-ਵਿਸ਼ੇਸ਼ ਦੀ ਸਤਿਕਾਰਤ ਸ਼ਖ਼ਸੀਅਤ ਪ੍ਰਥਾਇ ਹੀ ਅਕਸਰ ਇਉਂ ਅਰਥਾਇਆ ਜਾਂਦਾ ਹੈ, ਜਿਵੇਂ ਉਹ ਤੁਕਾਂ ਉਸੇ ਸ਼ਖ਼ਸੀਅਤ ਪ੍ਰਥਾਇ ਹੀ ਗੁਰਬਾਣੀ ਵਿਚ ਉਚਾਰੀਆਂ ਹੋਣ। ਇਥੇ ਇਹ ਧਿਆਨ ਰਖਣਾ ਜ਼ਰੂਰੀ ਹੈ, ਕਿ ਜਿਸ ਸ਼ਖ਼ਸੀਅਤ (ਸ਼ਹੀਦ, ਸਿੰਘ, ਸੰਤ, ਗੁਰਮੁਖ...) ਨਾਲ ਸੰਬੰਧਿਤ ਸਥਾਨ-ਵਿਸ਼ੇਸ਼ ਜੁੜਿਆ ਹੈ, ਉਹ ਸਤਿਕਾਰਯੋਗ ਤਾਂ ਹੋ ਸਕਦੀ ਹੈ; ਉਸ ਬਾਰੇ ਕਥਾ-ਵਿਚਾਰ ਕਰਨਾ ਵੀ ਜ਼ਰੂਰੀ ਹੈ; ਭਾਵ ਸੰਗਤਾਂ ਨੂੰ ਉਸ ਸੰਬੰਧਿਤ ਸ਼ਖ਼ਸੀਅਤ ਦੀ ਮਹਾਨਤਾ ਬਾਰੇ ਦਸਣਾ ਵੀ ਜ਼ਰੂਰੀ ਹੈ, ਪਰ ਇਸ ਰੂਪ ਵਿਚ ਨਹੀਂ ਕਿ ਸੰਗਤ ਸਾਹਮਣੇ ਇਉਂ ਪ੍ਰਭਾਵ ਬਣੇ ਕਿ ਗੁਰਬਾਣੀ ਦੀਆਂ ਕੁਝ ਵਿਸ਼ੇਸ਼ ਪੰਕਤੀਆਂ ਉਸੇ 'ਸਤਿਕਾਰਯੋਗ' ਨੂੰ ਸਾਹਮਣੇ ਰਖ ਕੇ ਉਚਾਰੀਆਂ ਗਈਆਂ ਹਨ? ਕਹਿਣ ਦਾ ਭਾਵ ਇਹ ਹੈ ਕਿ ਗੁਰਬਾਣੀ ਤਾਂ ਸਗਲ ਜਹਾਨ ਦੀ ਸਾਂਝੀ ਹੈ, ਇਸ ਨੂੰ ਇਕ ਸ਼ਖ਼ਸੀਅਤ, ਘਟਨਾ-ਵਿਸ਼ੇਸ਼ ਪ੍ਰਥਾਇ ਅਰਥਾਉਣਾ ਵੀ ਇਸ ਦੇ ਅਦਬ ਨੂੰ ਨੁਕਸਾਨ ਪਹੁੰਚਾਉਣਾ ਹੈ।

**੩.੩** ਪਾਠ ਸਮੇਂ (ਅਕਸਰ ਅਖੰਡ ਪਾਠ/ਪਾਠਾਂ ਸਮੇਂ) ਬਰਾਬਰ ਕੀਰਤਨ ਦਰਬਾਰ ਲਾਉਣੇ, ਨਿਤਨੇਮ ਕਰਨਾ ਜਾਂ ਹੋਰ ਕਥਾ-ਵਾਰਤਾ ਕਰਨੀਆਂ ਵੀ ਗੁਰਬਾਣੀ ਦੇ ਅਦਬ ਨੂੰ ਨੁਕਸਾਨ ਪਹੁੰਚਾਉਣ ਦੇ ਤੁਲ ਹੈ। ਅਖੰਡ ਪਾਠ/ਪਾਠਾਂ ਸਮੇਂ ਕਈ ਸਥਾਨਾਂ/ਘਰਾਂ ਵਿਚ ਰਿਕਾਰਡਜ਼ (ਧਾਰਮਿਕ ਗੀਤ ਵਗੈਰਾ) ਲਾ ਦਿੱਤੇ ਜਾਂਦੇ ਹਨ, ਇਹ ਕਾਰਵਾਈ ਆਲੋਚਨਾ ਦੇ ਯੋਗ ਹੈ ਅਤੇ ਗੁਰਬਾਣੀ ਅਦਬ ਨੂੰ ਨੁਕਸਾਨ ਪਹੁੰਚਾਉਂਦੀ ਹੈ। ਜਦੋਂ (ਅਖੰਡ) ਪਾਠ ਚਲਦੇ ਸਮੇਂ ਕੀਰਤਨ/ਢਾਢੀ ਦਰਬਾਰ ਚਲਦੇ ਜਾਂ ਚਲਾਏ ਜਾਂਦੇ ਹਨ ਤਾਂ ਪਾਠ ਕਰਨ,ਸੁਨਣ ਵਾਲੇ ਦੀ ਇਕਾਗਰਤਾ ਭੰਗ ਹੁੰਦੀ ਹੈ। ਕਹਿਣ ਦਾ ਤਤਸਾਰ ਇਹ ਹੈ ਕਿ ਜਦੋਂ 'ਪਾਠ' ਹੋਵੇ ਤਾਂ ਕੇਵਲ ਤੇ ਕੇਵਲ 'ਪਾਠ' ਹੀ ਰਹੇ, ਉਸੇ ਨੂੰ ਹੀ ਪ੍ਰਥਮ ਥਾਂ ਦਿੱਤੀ ਜਾਵੇ। ਵਿਅਕਤੀਗਤ ਨਿਤਨੇਮ, ਕੀਰਤਨ, ਕਥਾ-ਵਾਰਤਾ ਆਦਿ 'ਪਾਠ' ਵਾਲੀ ਥਾਂ ਤੋਂ ਕਿਤੇ ਹੋਰ, ਵਖਰੀ ਥਾਂ ਜਾਂ ਵਖਰੇ ਸਮੇਂ ਵੀ ਕੀਤੇ/ ਕਰਾਏ ਜਾ ਸਕਦੇ ਹਨ। ਕੁਝ ਖਾਸ ਸਥਿਤੀ ਜਾਂ ਸਮੇਂ-ਵਿਸ਼ੇਸ਼ ਉਤੇ (ਜਿਵੇਂ ਪੋਹ ਦੀਆਂ ਠੰਢੀਆਂ ਰਾਤਾਂ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਵਾਲੇ ਦਿਨ, ਫਤਿਹਗੜ੍ਹ ਸਾਹਿਬ ਵਿਖੇ), ਜਿਥੇ ਸੰਗਤ ਦੀ ਆਮਦ ਹਦੋਂ-ਵਧ ਗਿਣਤੀ ਵਿਚ ਹੋਵੇ, ਉਥੇ ਕਈ ਕਾਰਜ ਇਕਠੇ ਕਰਨੇ ਜਰੂਰੀ ਹੋ ਜਾਂਦੇ ਹਨ, ਪਰ ਅਜਿਹੇ ਥਾਵਾਂ ਉਤੇ ਵੀ ਜਿਥੇ 'ਪਾਠ' ਹੋਵੇ, ਉਥੇ ਕੇਵਲ 'ਪਾਠ' ਹੀ ਹੋਵੇ, ਹੋਰ ਕਾਰਜ ਵਖਰੇ ਪੰਡਾਲ/ਸਥਾਨ ਉਤੇ ਕੀਤੇ ਜਾਣੇ ਚਾਹੀਦੇ ਹਨ।

**੩.੪** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਥਾਨ, ਹਜੂਰੀ ਜਾਂ ਦਰਬਾਰ-

ਹਾਲ ਆਦਿ ਵਿਚ ਹਲਕੇ-ਪਧਰ ਦੇ ਮਖੌਲ ਕਰਨੇ, ਉਚੀ ਬੋਲਣਾ, ਭੀੜ-ਭੜੱਕਾ ਪੈਦਾ ਕਰਨਾ, ਕਾਹਲ ਕਰਨੀ, ਇਕ-ਦੂਜੇ ਨੂੰ ਉੱਚਾ-ਨੀਵਾਂ ਬੋਲਣਾ, ਕਿਸੇ ਹੋਰ (other) ਦੀ ਸ਼ਾਨ ਦੇ ਖਿਲਾਫ਼ ਬੋਲਣਾ, ਸੰਗਤ ਵਿਚੋਂ ਕਿਸੇ ਵਿਅਕਤੀ-ਵਿਸ਼ੇਸ਼ (ਜਿਵੇਂ ਨੇਤਾ, ਚੌਧਰੀ ਜਾਂ ਕੋਈ ਧਾਰਮਿਕ ਸ਼ਖ਼ਸੀਅਤ) ਨੂੰ ਲੋੜੋਂ ਵਧ ਮਾਨਤਾ ਦੇਣੀ, ਸਿਖੀ ਦੇ ਬੁਨਿਆਦੀ ਸਿਧਾਂਤ : ਜਾਤ-ਪਾਤ, ਊਚ-ਨੀਚ, ਲਿੰਗ ਦਾ ਭੇਦ-ਭਾਵ ਰਖਣਾ, ਆਦਿ ਸਭ ਗੁਰਬਾਣੀ ਦੀ ਬੇਅਦਬੀ ਵਾਲੀਆਂ ਕਾਰਵਾਈਆਂ ਹਨ। ਜਿਵੇਂ ਅਕਸਰ ਵੇਖਣ ਵਿਚ ਆਉਂਦਾ ਹੈ ਕਿ ਲਾਵਾਂ ਆਦਿ ਵੇਲੇ 'ਲਾੜਾ-ਲਾੜੀ' ਕੇਂਦਰ ਬਣ ਜਾਂਦੇ ਹਨ, ਜਦਕਿ ਕੇਂਦਰ ਗੁਰਬਾਣੀ ਬਣਨੀ ਚਾਹੀਦੀ ਹੈ। ਸੰਗਤੀ ਕਾਰਜਾਂ (ਦੀਵਾਨਾਂ, ਅਖੰਡ ਪਾਠ-ਲੜੀਆਂ, ਭੋਗ, ਗੁਰਪੁਰਬ...) ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਦਬ ਦੀ ਵਧੇਰੇ ਜ਼ਿੰਮੇਵਾਰੀ ਪ੍ਰਬੰਧਕਾਂ ਸਿਰ ਅਉਂਦੀ ਹੈ। ਪ੍ਰਬੰਧਕਾਂ ਨੂੰ ਸਮੁੱਚੇ ਕਾਰਜ ਦੀ ਰੂਪ-ਰੇਖਾ ਹੀ ਇਉਂ ਵਿਉਂਤਣੀ ਚਾਹੀਦੀ ਹੈ ਕਿ ਬੇਅਦਬੀ ਦੇ ਮੌਕੇ ਹੀ ਪੈਦਾ ਨਾ ਹੋਣ, ਜਿਵੇਂ ਜੇ ਸਾਰੇ ਕਾਰਜ ਸਮੇਂ ਸਿਰ ਆਰੰਭ ਅਤੇ ਸਮਾਪਤ ਹੋਣ ਅਤੇ ਹਰੇਕ ਕਾਰਜ ਸੰਖੇਪ ਤੋਂ ਸੰਖੇਪ ਰਖਿਆ ਜਾਵੇ, ਤਾਂ ਬੇਅਦਬੀ ਦੇ ਮੌਕੇ ਕਾਫੀ ਹਦ ਤਕ ਖੀਣ ਹੋ ਜਾਂਦੇ ਹਨ। ਮੁਖ ਨੁਕਤਾ ਇਹ ਹੈ ਕਿ ਗੁਰਬਾਣੀ ਦੀ ਪਦ-ਪਦਵੀ ਸਭ ਤੋਂ ਉਚੀ ਹੈ। ਇਸ ਦੇ ਤੁਲ ਹੋਰ ਕੁਝ ਨਹੀਂ, ਚਾਹੇ ਉਹ ਸਾਡੇ ਪਧਰ ਉਤੇ ਅਤਿ-ਸਤਿਕਾਰਯੋਗ ਹੋ ਸਕਦਾ ਹੈ।

**(੪) ਸੇਵਾ ਸੰਭਾਲ ਦਾ ਅਦਬ**

ਇਸ ਪਖ ਵਿਚ ਦੋ ਪਧਰ ਸ਼ਾਮਿਲ ਹਨ- ਪਹਿਲਾ ਰੋਜ਼ਾਨਾ ਦੇ ਨਿਤਨੇਮ ਜਾਂ ਕਿਸੇ ਵੀ ਕਿਸਮ ਦੇ ਵਿਅਕਤੀਗਤ ਜਾਂ ਪੰਥਕ ਸਮਾਗਮਾਂ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੇਵਾ-ਸੰਭਾਲ ਅਤੇ ਦੂਜਾ ਗੁਰਬਾਣੀ ਅਦਬ ਨਾਲ ਜੁੜਿਆ ਸੰਵੇਨਸ਼ੀਲ ਤੇ ਵਿਚਾਰਨਯੋਗ ਅਦਬ ਬਿਰਧ/ਪੁਰਾਣੇ ਹੋ ਚੁਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ, ਪੋਥੀਆਂ, ਗੁਟਕਿਆਂ ਦੀ ਸੇਵਾ-ਸੰਭਾਲ। ਪਹਿਲੇ ਕਿਸਮ ਦੇ ਅਦਬ ਬਾਰੇ ਵਿਅਕਤੀਗਤ ਅਤੇ ਪੰਥਕ ਪਧਰ ਉਤੇ ਕਾਫੀ ਚੇਤਨਾ ਹੈ, ਪਰ ਦੂਜੇ ਪੱਧਰ ਬਾਰੇ ਸਾਨੂੰ ਇਸ ਬਾਬਤ ਅਣਸਿਹਲੀ ਨੂੰ ਸਿਰਮਥੇ ਕਬੂਲਣ ਵਿਚ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ।

ਗੁਰਬਾਣੀ ਹੱਥ-ਲਿਖਤਾਂ ਜਾਂ ਪੁਰਾਣੇ ਵਿਰਸੇ ਨੂੰ ਸੰਭਾਲਣ ਦੇ ਕੁਝ ਮੁੱਠੀਭਰ ਵਿਅਕਤੀਗਤ ਜਤਨਾਂ ਤੋਂ ਬਿਨਾਂ, ਸਾਡੇ 'ਸ਼ਰਧਾਵਾਨਾਂ' ਨੇ ਬਿਰਧ ਸਰੂਪਾਂ ਦੇ ਅਦਬ ਦਾ ਸੌਖਾ ਰਾਹ, ਅੰਗੀਠਿਆਂ ਰਾਹੀਂ ਸਸਕਾਰਨਾ (ਅਗਨਿ ਭੇਟ ਕਰਨਾ) ਕੱਢਿਆ ਹੈ। ਹਾਲਾਤ ਦੇ ਸਨਮੁਖ ਇਸ ਸੌਖੇ ਰਾਹ ਨੇ ਗੁਰਬਾਣੀ ਦੇ ਪੁਰਾਣੇ ਗੁਟਕਿਆਂ, ਪੋਥੀਆਂ, ਕਿਸੇ ਕਾਰਨ ਵਸ ਖੰਡਿਤ ਹੋ ਚੁਕੇ ਬਿਰਧ ਗੁਰਬਾਣੀ ਸਰੂਪਾਂ ਦਾ; ਅਗਨ ਭੇਟ ਹੋ ਰਿਹਾ ਹੈ, ਉਸ ਦੀ ਪੂਰਤੀ ਕਿਸੇ ਵੀ ਰੂਪ ਵਿਚ ਸੰਭਵ ਨਹੀਂ। ਕਿੰਨੇ ਨਾਯਾਬ

ਪੁਰਾਣੇ ਹੱਥ-ਲਿਖਤ ਗੁਰਬਾਣੀ ਸਰੂਪ ਅੰਗੀਠਿਆਂ (ਅਗਨੀ) ਦੀ ਭੇਟ ਚੜ੍ਹ ਗਏ, ਜਾਂ ਚੜ੍ਹ ਰਹੇ ਹਨ, ਉਨ੍ਹਾਂ ਦੀ ਕੌਣ ਪੂਰਤੀ ਕਰੇਗਾ? ਹਾਲਾਤ ਦੀ ਸਿਤਮ-ਜ਼ਰੀਫੀ ਤਾਂ ਇਹ ਹੈ ਕਿ ਇਸ ਦਾ ਸਾਡੇ ਕੋਲ ਬਦਲ ਵੀ ਕੀ ਹੈ ?

ਇਸ ਤੱਥ/ਗੱਲ ਨੂੰ ਫਿਰ ਦੁਹਰਾਉਣਾ ਬਣਦਾ ਹੈ ਕਿ ਖੰਡਿਤ ਹੋ ਚੁਕੇ ਪੁਰਾਣੇ ਗੁਟਕੇ, ਪੋਥੀਆਂ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ; ਬੜੇ ਸ਼ਰਧਾ ਸਤਿਕਾਰ ਨਾਲ ਸਸਕਾਰੇ ਜਾਣ ਦਾ ਇਹ ਪ੍ਰਬੰਧ/ਢੰਗ ਇਕ ਸੀਮਾ ਤਕ ਦਰੁਸਤ ਹੈ; ਆਖਰ ਹਜ਼ਾਰਾਂ ਦੀ ਤਦਾਦ ਵਿਚ ਗੁਟਕੇ, ਪੋਥੀਆਂ, ਸੰਪੂਰਨ ਸਰੂਪ ਜੋ ਕਿਸੇ ਕੁਦਰਤੀ/ਮਨੁਖੀ ਕਾਰਨ ਵਸ ਜਾਂ ਸਮੇਂ ਨਾਲ ਖੁਰਦਰੇ/ਖੰਡਿਤ ਹੋ ਜਾਂਦੇ ਹਨ, ਉਨ੍ਹਾਂ ਨੂੰ ਸਤਿਕਾਰ/ਪਿਆਰ ਨਾਲ ਸਸਕਾਰ ਦੇਣਾ, ਇਕ ਚੰਗੀ ਪਿਰਤ, ਰੀਤ ਅਥਵਾ 'ਅਦਬ' ਭਰੀ ਕਾਰਵਾਈ ਹੀ ਹੈ, ਪਰ 'ਅਦਬ' ਦੀ 'ਬੇਅਦਬੀ' ਤਦ ਹੋ ਜਾਂਦੀ ਹੈ ਜਦੋਂ ਉਸੇ ਰੀਤੀ ਰਾਹੀਂ ਨਾਯਾਬ ਗੁਰਮੁਖੀ ਸਾਹਿਤ; ਗੁਰਬਾਣੀ ਦੇ ਹਥ-ਲਿਖਤ ਕੀਮਤੀ ਸਰੂਪ ਵੀ ਸਸਕਾਰੇ ਜਾਂਦੇ ਹਨ, ਕਿਉਂਕਿ (ਗੋਇੰਦਵਾਲ ਸਾਹਿਬ ਦੇ ਅੰਗੀਠੇ ਨੂੰ ਛੱਡ ਕੇ) ਇਕ ਵੀ ਅਜਿਹਾ ਅੰਗੀਠਾ ਨਹੀਂ, ਜਿੱਥੇ ਪ੍ਰਬੰਧਕਾਂ ਕੋਲ 'ਖੰਡਿਤ ਹੋ ਚੁਕੇ' ਅਤੇ 'ਸਰੋਤ ਤੇ ਵਿਰਾਸਤੀ ਸਾਹਿਤ' ਨੂੰ ਭੇਦ ਕਰਨ ਦੀ ਫੁਰਸਤ, ਸਾਧਨ ਜਾਂ ਮਾਹਿਰ ਹੋਣ?

ਇਸ ਤਰ੍ਹਾਂ ਗੁਰਬਾਣੀ ਅਦਬ ਦਾ ਉਕਤ ਦਰਸਾਇਆ ਪਹਿਲੂ- ਪੁਰਾਣੇ ਹੱਥ-ਲਿਖਤ ਗੁਰਬਾਣੀ (ਗੁਰਮੁਖੀ) ਸਰੋਤਾਂ ਦੀ ਵਿਧੀਵਤ (proper) 'ਸੰਭਾਲ' ਵੀ ਹੈ ਅਤੇ ਖੰਡਿਤ ਹੋ ਚੁਕੇ ਸਰੂਪਾਂ; ਪੋਥੀਆਂ; ਗੁਟਕਿਆਂ ਦਾ ਸਸਕਾਰ ਅਥਵਾ ਸੇਵਾ-ਸੰਭਾਲ ਵੀ ਹੈ। 'ਅਦਬ' ਦੇ ਇਸ ਪਹਿਲੂ ਨੂੰ ਜਿੰਨਾ ਜਲਦੀ ਅਸੀਂ ਜਾਣ ਲਵਾਂਗੇ, ਓਨਾ ਹੀ ਸਾਡਾ ਸਭ ਦਾ ਭਲਾ ਹੈ।

### (੫) ਸਪੀਕਰਾਂ ਤੋਂ ਰਹਿਤ-ਪਾਠ

ਇਕ ਸਿਖ ਦੇ ਜਾਂ ਕਹੋ ਕਿ ਮਨੁੱਖੀ ਜੀਵਨ ਵਿਚ ਅੰਮ੍ਰਿਤ ਵੇਲੇ ਦੀ ਮਹਾਨਤਾ ਤੋਂ ਹਰੇਕ ਸੂਝਵਾਨ ਜਗਿਆਸੂ ਵਾਕਿਫ਼ ਹੈ। ਗੁਰਬਾਣੀ ਵਿਚ ਇਸ ਬਾਰੇ ਅਨੇਕ ਫੁਰਮਾਨ ਪ੍ਰਾਪਤ ਹੋ ਜਾਂਦੇ ਹਨ। ਅੱਜ ਦੇ ਤਨਾਅ ਭਰੇ ਅਤੇ ਸ਼ੋਰ-ਸ਼ਰਾਬੇ ਵਾਲੇ ਮਾਹੌਲ ਵਿਚ ਮਨੁੱਖ ਕੋਲ ਸਿਰਫ਼ ਇਹੋ ਹੀ ਇੱਕੋ-ਇਕ ਸ਼ਾਂਤੀ ਭਰਿਆ ਕੁਝ-ਕ ਸਮਾਂ ਬਚਿਆ ਹੈ, ਜਿੱਥੇ ਉਹ ਫੁਰਸਤ ; ਸਕੂਨ ਦੇ ਕੁਝ ਪਲ ਮਹਿਸੂਸ ਕਰ ਸਕਦਾ ਹੈ, ਪਰ ਹਾਲਾਤ ਦੇ ਸਨਮੁਖ ਜਿਵੇਂ ਹੀ ਸਵੇਰਾ ਹੁੰਦਾ ਹੈ, ਤਿਵੇਂ ਹੀ ਪਿੰਡਾਂ-ਸ਼ਹਿਰਾਂ ਵਿਚ ਸਪੀਕਰਾਂ ਦੀ ਬਹੁਤ ਤੇਜ ਅਵਾਜ਼ ਸ਼ੁਰੂ ਹੋ ਜਾਂਦੀ ਹੈ। ਸਭ ਤੋਂ ਮੁਸ਼ਕਿਲ ਸਥਿਤੀ ਹਸਪਤਾਲਾਂ, ਵਿਸ਼ਰਾਮ ਘਰਾਂ ਜਾਂ ਵਿੱਦਿਅਕ ਅਦਾਰਿਆਂ ਵਿਚ ਹੁੰਦੀ ਹੈ;

ਉਕਤ ਮਾਮਲੇ ਵਿਚ ਕਈ ਪੱਧਰਾਂ ਉਤੇ ਯੋਗਦਾਨ ਪਾਇਆ ਜਾ ਸਕਦਾ ਹੈ, ਜਿਵੇਂ: ਜਿੱਥੇ ਇਕ ਤੋਂ ਵਧੇਰੇ ਸਪੀਕਰ ਵਜਦੇ ਹਨ, ਉੱਥੇ ਵਾਰੀ ਬੰਨ੍ਹੀ ਜਾ ਸਕਦੀ

ਹੈ; ਸਪੀਕਰਾਂ ਦੀ ਗੁਣਵਤਾ (quailty) ਉੱਚ ਪੱਧਰੀ ਕੀਤੀ ਜਾ ਸਕਦੀ ਹੈ; ਇਸ ਨਾਲ ਚੀਕਾਂ ਨਹੀਂ ਵਜਣਗੀਆਂ, ਕਿਉਂਕਿ ਮਹਿੰਗੇ ਭਾਅ ਦੇ ਸਪੀਕਰ ਚੀਕ ਪੈਦਾ ਨਹੀਂ ਕਰਦੇ। ਅਵਾਜ਼ਾਂ ਦਾ ਉਚੀਪਣ (loudness) ਹੌਲੀ ਕੀਤਾ ਜਾ ਸਕਦਾ ਹੈ। ਸਪੀਕਰਾਂ ਦੀ ਦਿਸ਼ਾ (ਮੂੰਹ) ਬਦਲੀ ਜਾ ਸਕਦੀ ਹੈ। ਸਪੀਕਰਾਂ ਵਿਚਲੇ ਪਾਠ ਦਾ ਸਮਾਂ ਥੋੜਾ ਦਿਨ ਚੜ੍ਹੇ ਕੀਤਾ ਜਾ ਸਕਦਾ ਹੈ; ਕਹਿਣ ਦਾ ਸਾਰ ਇਹ ਹੈ ਕਿ ਗੁਰੂ-ਘਰਾਂ ਦੇ ਸਪੀਕਰ ਦੀ ਅਵਾਜ਼ ਦਰਬਾਰ ਹਾਲ ਦੀਆਂ ਦੀਵਾਰਾਂ ਤਕ ਹੀ ਮਹਿਦੂਦ ਹੋਣੀ ਚਾਹੀਦੀ ਹੈ; ਚਾਹਵਾਨ, ਜਗਿਆਸੂ ਖੁਦ ਦਰਬਾਰ ਹਾਲ ਵਿਚ ਪਹੁੰਚਦੇ ਹਨ। ਜੇਕਰ ਕਿਸੇ ਵਿਸ਼ੇਸ਼ ਕਾਰਨ ਕਰਕੇ ਉਚੇ ਸਪੀਕਰ ਦੀ ਵਰਤੋਂ ਕਰਨੀ ਵੀ ਪੈ ਜਾਵੇ ਤਾਂ ਉਹ ਬਹੁਤ ਧੀਮੀ; ਝੱਲਣਯੋਗ, ਸੁਰੀਲੀ ਤੇ ਥੋੜੇ ਸਮੇਂ ਲਈ ਹੋਣੀ ਚਾਹੀਦੀ ਹੈ, ਕਿਉਂਕਿ ਮਸਲਾ ਤਾਂ ਗੁਰਬਾਣੀ ਦੇ ਅਦਬ ਦਾ ਹੈ।

**(੬) ਫੁਟਕਲ**

ਗੁਰਬਾਣੀ ਅਦਬ ਦੇ ਹੋਰ ਵੀ ਕਈ ਪਹਿਲੂ ਹਨ, ਜਿੰਨ੍ਹਾਂ ਵਿੱਚੋਂ ਕੁਝ ਦਾ ਵਰਣਨ ਹੇਠ ਲਿਖੇ ਅਨੁਸਾਰ ਹੈ:

(**ੳ**) ਗੁਰਬਾਣੀ ਸਤਿਕਾਰ ਨਾਲ ਜੁੜਿਆ ਇਕ ਪਹਿਲੂ ਗੁਰਬਾਣੀ ਲਿਖਤ ਦੀ ਥਾਂ-ਕੁ-ਥਾਂ ਹੁੰਦੀ ਵਰਤੋਂ ਹੈ। ਇਸ ਬਾਰੇ ਭਾਵਕ ਫੈਸਲਾ ਲੈਣ ਤੋਂ ਪਹਿਲਾਂ ਸਮੇਂ-ਸਥਿਤੀ ਨੂੰ ਵਿਚਾਰਨਾ ਜਰੂਰੀ ਹੈ। ਸਿੱਖ ਸੰਗਤ ਵਿਚ ਵਿਆਹ-ਸ਼ਾਦੀਆਂ ਦੇ ਬੁਲਾਵੇ (ਕਾਰਡਾਂ) ਉਤੇ ਛਪੇ ਬਾਣੀ ਫੁਰਮਾਨਾਂ ਪ੍ਰਤੀ ਕਈ ਥਾਂ ਰੋਸ ਵੇਖਣ ਨੂੰ ਮਿਲਦਾ ਹੈ, ਇਹ ਇਕ ਪੱਖ ਤੋਂ ਤਾਂ ਸ਼ੁਭ-ਸ਼ਗਨ ਹੈ, ਪਰ ਦੂਜਾ ਪੱਖ ਸਭਿਆਚਾਰਕ ਵੀ ਹੈ। ਜੇ ਗੁਰਬਾਣੀ ਨਹੀਂ ਛਾਪਣੀ ਤਾਂ ਫਿਰ ਕੀ ਛਾਪਿਆ ਜਾਵੇ ? ਲੱਗਪਗ ਇਹੋ ਜਿਹੀ ਸਥਿਤੀ ਹੀ ਮੜ੍ਹੀਆਂ-ਮਸਾਣਾਂ ਜਾਂ ਅਣ-ਅਧਿਕਾਰਤ ਡੇਰਿਆਂ/ਥਾਵਾਂ ਉੱਤੇ ਹੁੰਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦੀ ਹੈ। ਇਕ ਸਥਿਤੀ 'ਅਖੰਡ ਪਾਠ' ਦੀ ਸੰਸਥਾਈ ਮਰਯਾਦਾ ਵੇਲੇ ਵੀ ਵਧੇਰੇ ਸਾਹਮਣੇ ਆਉਂਦੀ ਹੈ। ਧਿਆਨਯੋਗ ਹੈ ਕਿ ਇਸ ਕਿਸਮ ਦੀ ਭਾਵਨਾ ਜਾਂ ਰੀਤ ਤਹਿਤ ਪੰਜਾਬ ਦੇ ਹਰੇਕ ਪਿੰਡ-ਸ਼ਹਿਰ ਵਿਚ ਅਖੰਡ ਪਾਠ ਕਰਨ/ ਕਰਾਉਣ ਦੀ ਇਕ ਸਾਂਝੀ ਅਤੇ ਵਿਅਕਤੀਗਤ/ ਪਰਵਾਰਕ ਸਭਿਆਚਾਰਕ ਪਰੰਪਰਾ ਹੈ। ਇਨ੍ਹਾਂ ਸਾਰੇ ਮਾਮਲਿਆਂ ਦੀਆਂ ਕਈ ਪਰਤਾਂ ਹਨ, ਸਾਰੀਆਂ ਪਰਤਾਂ ਤਾਂ ਇਥੇ ਫਰੋਲੀਆਂ ਨਹੀਂ ਜਾ ਸਕਦੀਆਂ ਅਤੇ ਨਾ ਹੀ ਸ਼ਾਇਦ ਲੋੜ ਹੈ, ਪਰ 'ਅਦਬ' ਦੇ ਇਸ ਜਰੂਰੀ ਪਹਿਲੂ ਦੇ ਕਈ ਪੱਖਾਂ ਨੂੰ ਸਮਝਣ ਦੀ ਲੋੜ ਹੈ। ਇਸ ਦੇਸ ਦੇ ਪਿੰਡ-ਪਿੰਡ, ਸ਼ਹਿਰ-ਸ਼ਹਿਰ ਅਨੇਕ ਪ੍ਰਕਾਰ ਦੀਆਂ ਮੰਨਤਾਂ (beilefs) ਹਨ, ਜਿਨ੍ਹਾਂ ਤਹਿਤ ਮੇਲੇ, ਪੁਰਬ, ਇੱਕਠ ਆਦਿ ਹੁੰਦੇ ਹੀ ਰਹਿੰਦੇ ਹਨ। ਕਰੀਬਨ ਹਰੇਕ ਪਿੰਡ ਵਿਚ ਮੜ੍ਹੀਆਂ, ਮਟ, ਯਾਦਗਾਰਾਂ, ਪੀਰ, ਟਿੱਲੇ, ਮੱਠ ਆਦਿ ਹਨ। ਇਨ੍ਹਾਂ ਵਿੱਚੋਂ ਕਈ ਤਾਂ ਮਨੁੱਖ ਦੀ ਸੁਭਾਵਿਕ ਸਹਿਜ ਲੋਕਧਾਰਾਈ ਪ੍ਰਕਿਰਤੀ ਦਾ ਅੰਗ ਹਨ,

ਪਰ ਕਈ ਅਗਿਆਨ, ਵਹਿਮ, ਅੰਧ-ਬਿਰਤੀ ਜਾਂ ਭਰਮ ਵਿੱਚੋਂ ਪੈਦਾ ਹੋਏ ਹਨ ਅਤੇ ਕਈ (ਵਧੇਰੇ) ਥੁੜਾਂ, ਮਜਬੂਰੀਆਂ, ਚੌਧਰਾਂ, ਲਾਲਚਾਂ, ਸਾਜ਼ਿਸ਼ਾਂ ਦੀ ਦੇਣ ਹਨ। ਮਨੁੱਖੀ ਜੀਵਨ ਦਾ ਸਹਿਜ ਅੰਗ ਲੋਕਧਾਰਾਈ ਪ੍ਰਵਿਰਤੀ ਤਹਿਤ ਸੰਬੰਧਿਤ ਥਾਵਾਂ/ ਦਿਨਾਂ ਨੂੰ ਜੋ ਮੇਲੇ ਜਾਂ ਪੂਜਾ-ਪਾਠ ਹੁੰਦੇ ਹਨ, ਉੱਥੇ, ਪਹਿਲਾਂ ਕਹੇ ਅਨੁਸਾਰ, ਪੰਜਾਬ ਦੇ ਹਵਾਲੇ ਨਾਲ 'ਕਰੀਬਨ ਸਾਰੇ ਥਾਂ ਹੀ ਸਾਲਾਨਾ ਗੁਰਬਾਣੀ ਅਖੰਡ ਪਾਠ ਹੁੰਦੇ ਹਨ। 'ਸਤਿਕਾਰ' ਦੇ ਨਾਂ ਹੇਠ ਜੇਕਰ ਅਜਿਹੇ ਥਾਵਾਂ ਉੱਤੇ ਪਾਠ ਬੰਦ ਕਰਵਾ ਦਿੱਤੇ ਜਾਂਦੇ ਹਨ ਤਾਂ ਇਕ ਪਾਸੇ ਤਾਂ ਸਾਡਾ ਲੋਕਧਰਾਈ ਮਨ; ਜਨ-ਸਮੂਹ ਗੁਰਬਾਣੀ ਤੋਂ ਦੂਰ ਚਲਾ ਜਾਵੇਗਾ; ਦੂਜਾ ਜਿਸ ਦਾ ਜਵਾਬ ਦੇਣਾ ਸੌਖਾ ਨਹੀਂ, ਇਹ ਸਮਝਣਾ/ ਸਮਝਾਉਣਾ ਕਾਫੀ ਔਖਾ ਹੈ ਕਿ ਅਜਿਹੇ ਥਾਵਾਂ ਉਤੇ ਅਖੰਡ-ਪਾਠ ਸਾਹਿਬ ਪ੍ਰਕਾਸ਼ ਹੋਣ ਨਾਲ ਗੁਰਬਾਣੀ ਦੀ ਬੇਅਦਬੀ ਕਿਵੇਂ ਹੋਈ ? ਲੋਕ-ਮਨ ਜਿੰਨੇ ਚਾਅ ਨਾਲ ਅਜਿਹੇ ਸਮਿਆਂ ਨੂੰ 'ਪਾਠ' ਦੇ ਰੂਪ ਵਿਚ ਮਨਾਉਂਦਾ (celebrate ਕਰਦਾ) ਹੈ, ਵਸ਼ਿਸ਼ਟ ਕਹੇ ਜਾਂਦੇ ਲੋਕ ਤਾਂ ਸੋਚ ਵੀ ਨਹੀਂ ਸਕਦੇ ? ਕੀ ਅਜਿਹੇ ਥਾਵਾਂ ਉਤੇ ਗੁਰਬਾਣੀ ਪਾਠ-ਰੋਸ਼ਨੀ ਦੀ ਵਧੇਰੇ ਲੋੜ ਨਹੀਂ ? ਇਸ ਦੇ ਨਾਲ ਹੀ ਜੇਕਰ ਅਜਿਹੇ ਥਾਵਾਂ ਉਤੇ ਪਾਠ ਬੰਦ ਹੋ ਜਾਂਦੇ ਹਨ, ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਚੁੱਕ ਲਏ ਜਾਂਦੇ ਹਨ, ਤਾਂ 'ਦੂਜੇ' ਉਨ੍ਹਾਂ ਦੀ ਥਾਂ ਸਹਿਜ ਰੂਪ ਵਿਚ ਆਪਣੇ ਆਪ ਹੀ ਲੈ ਲੈਣਗੇ ਤੇ ਉਸੇ ਕਰਮਕਾਂਡੀ ਜ਼ਿਲਣ ਵਿਚ ਫਿਰ ਲੋਕਾਂ ਨੂੰ ਫਸਾਅ ਦੇਣਗੇ, ਜਿੱਥੋਂ ਗੁਰੂ ਪੰਥ ਨੇ ਹਜ਼ਾਰਾਂ ਕੁਰਬਾਨੀਆਂ ਕਰਕੇ ਸਾਡੇ ਲੋਕਾਂ ਨੂੰ ਕੱਢਿਆ ਸੀ। 'ਵਪਾਰੀ ਤੇ ਆਕੀ' ਤਾਂ ਅਜਿਹੇ ਮੌਕੇ ਦੀ ਪੰਜ ਸਦੀਆਂ ਤੋਂ ਭਾਲ ਵਿਚ ਹੈ ਤੇ ਘੁਸਪੈਠ ਦੀਆਂ ਕਈ ਮੋਰੀਆਂ ਕਰ ਵੀ ਚੁਕਿਆ ਹੈ।

'ਅਦਬ' ਦੇ ਇਸ ਪਹਿਲੂ ਦਾ ਇਹ ਭਾਵ ਕਦਾਚਿਤ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ, ਜਿੱਥੇ ਗੁਰਮਤਿ ਮਰਯਾਦਾ ਦੇ ਉਲਟ ਦੇਹਾਂ/ ਮੂਰਤੀਆਂ ਦੀ ਪੂਜਾ ਹੋਵੇ; ਸ਼ਰਾਬਾਂ ਆਦਿਕ ਨਸ਼ੇ ਵਰਤਣ, ਮੇਲਿਆਂ, ਖੇਡਾਂ, ਬਾਜੀਆਂ ਦਾ ਸ਼ੋਰ-ਸ਼ਰਾਬਾ ਹੋਵੇ, ਹਾਹਾਕਾਰ ਮੱਚੇ, ਜਿੱਥੇ ਬਾਣੀ ਨੂੰ ਸੁਣਨ ਵਾਲਾ ਕੋਈ ਨਾ ਹੋਵੇ, ਓਥੇ ਪ੍ਰਕਾਸ਼ ਕੀਤਾ ਜਾਵੇ ? ਇਸ ਦਾ ਪਹਿਲਾ ਉੱਤਰ ਤਾਂ ਬਿਲਕੁਲ ਸਿਧਾ ਹੈ ਕਿ 'ਨਹੀਂ', ਪਰ ਸੋਚਣ-ਵਿਚਾਰਨ ਦਾ ਮਾਮਲਾ ਇਹ ਹੈ ਕਿ ਕੀਤਾ ਕੀ ਜਾਣਾ ਚਾਹੀਦਾ ਹੈ ? ਇਸ ਬਾਰੇ ਦੋ ਪੱਖ ਧਿਆਨ ਵਿਚ ਰੱਖਣੇ ਜ਼ਰੂਰੀ ਜਨ : ਪਹਿਲਾ ਇਹ ਕਿ ਅਦਬ ਵੀ ਬਣਿਆ ਰਹੇ ਅਤੇ ਲੋਕ-ਮਨ ਵੀ ਗੁਰਬਾਣੀ ਸਚੁ ਨਾਲ ਕਿਸੇ ਬਹਾਨੇ, ਜਿੰਨਾ ਵੀ ਸੰਭਵ ਹੈ, ਜੁੜਿਆ ਰਹੇ। ਗੁਰੂ ਖਾਲਸਾ ਜੀ ਨੇ ਗੁਰਬਾਣੀ ਦੇ ਓਟ ਆਸਰੇ ਨਾਲ ਜਿੱਥੇ ਪ੍ਰਕਾਸ਼/ਅਖੰਡ ਪਾਠ ਆਦਿਕ ਹੋਵੇ, ਘਟੋ-ਘਟ ਓਥੇ ਅਦਬ/ਸਤਿਕਾਰ ਜਰੂਰ ਕਾਇਮ ਰੱਖਿਆ ਜਾਵੇ, ਪਾਠ ਬੰਦ ਕਰਵਾਉਣਾ ਮਸਲੇ ਦਾ ਸਥਾਈ ਹੱਲ ਨਹੀਂ। ਉਂਵ ਵਿਹਾਰਕ ਪੱਧਰ ਉੱਤੇ ਦੇਖਿਆ ਗਿਆ ਹੈ ਕਿ ਜਿਥੇ 'ਪਾਠ ਚਲਦਾ'

ਹੁੰਦਾ ਹੈ, ਉਥੇ ਅਦਬ ਦੇ ਮੁਢਲੇ ਨੇਮ ਅਕਸਰ ਲੋਕ-ਮਨ ਅਪਣਾਉਂਦਾ ਹੈ। ਕਹਿਣ ਦਾ ਸਾਰ ਇਹ ਹੈ ਕਿ ਅਜਿਹੇ ਥਾਵਾਂ ਅਤੇ 'ਅਦਬ' ਕਾਇਮ ਰੱਖਣ ਦੇ ਸੰਭਵ ਉਪਰਾਲਿਆਂ ਦੀ ਲੋੜ ਹੈ, ਨਾ ਕਿ ਸੰਬੰਧਿਤ ਥਾਵਾਂ ਬੰਦ ਕਰਾਉਣ ਦੀ।

(**ਅ**) ਗੁਰਬਾਣੀ ਅਦਬ ਦਾ ਇਕ ਹੋਰ ਪਹਿਲੂ ਗੁਰਬਾਣੀ ਦੇ ਗੁਟਕਿਆਂ, ਪੋਥੀਆਂ, ਕੰਧਾਂ, ਇਸ਼ਤਿਹਾਰਾਂ, ਪੁਸਤਕਾਂ, ਅਖ਼ਬਾਰਾਂ ਜਾਂ ਹੋਰ ਅਨੇਕ ਥਾਵਾਂ ਉੱਤੇ ਹੁੰਦੀ ਛਪਾਈ ਨਾਲ ਸੰਬੰਧਿਤ ਹੈ। ਸਿੱਖੀ ਦੀਆਂ ਜਗ੍ਰਿਤ ਧਿਰਾਂ ਭਾਵੇਂ ਸ਼ੁਰੂ ਤੋਂ ਹੀ ਇਸ ਬਾਰੇ ਸੁਚੇਤ ਰਹੀਆਂ ਹਨ, ਪਰ ਹੁਣ ਵਰਤੋਂ-ਬਹੁਲਤਾ ਨਾਲ ਇਸ ਉਤੇ ਕਿਸੇ ਦੀ ਨਜ਼ਰਸਾਨੀ ਨਹੀਂ ਰਹੀ। ਧੜਾ-ਧੜ, ਸ਼ਰਧਾਵਸ (ਜਾਂ ਵਪਾਰਵਸ) ਛੇਤੀ ਛਾਪੇ ਜਾ ਰਹੇ ਅਤਿਰਿਕਤ ਬਾਣੀ ਪੋਥੀਆਂ/ ਗੁਟਕਿਆਂ ਵਿਚ ਪਰੂਫ਼ ਦੀਆਂ ਉਕਾਈਆਂ ਅਕਸਰ ਰਹਿ ਜਾਂਦੀਆਂ ਹਨ। ਇਉਂ ਹੀ ਇਸ਼ਤਿਹਾਰਾਂ ਵਿਚ; ਜਾਂ ਬੋਰਡਾਂ ਉਤੇ ਅਕਸਰ ਗੁਰਬਾਣੀ ਸ਼ਬਦ-ਜੋੜਾਂ (spelling) ਦੀ ਅਣਦੇਖੀ ਕਰ ਦਿੱਤੀ ਜਾਂਦੀ ਹੈ। ਪੁਸਤਕਾਂ, ਪਰਚਿਆਂ ਵਿਚਲੇ ਹਾਲਾਤ ਬਾਰੇ ਤਾਂ ਕਹਿਣਾ ਹੀ ਕੀ ਹੈ। ਜਦੋਂ ਤੋਂ ਗੁਰਬਾਣੀ ਪਾਠ, ਬਿਜਲਈ ਸਾਧਨਾਂ (ਸਮਾਰਟ ਫ਼ੋਨ, ਟੈਬ, ਯੂ-ਟਿਊਬ...) ਦਾ ਹਿੱਸਾ ਬਣਿਆ ਅਤੇ ਛਾਪੇ ਦੇ ਅਧਿਕਾਰ ਹਰੇਕ ਲਈ 'ਰਾਖਵੇਂ' ਜਾਂ ਕਹੋ ਵਿਅਕਤੀਗਤ ਹੋ ਗਏ ਹਨ, ਤਦੋਂ ਤੋਂ ਗੁਰਬਾਣੀ ਪ੍ਰਸਾਰ/ਪ੍ਰਚਾਰ ਦੇ ਨਾਲ ਨਾਲ 'ਬੇਅਦਬੀ' ਦਾ ਵੀ ਨਵਾਂ ਦੌਰ ਚੱਲ ਪਿਆ ਹੈ। ਇਸ ਬਾਰੇ ਕਿੰਨੇ-ਕੁ ਵਿਅਕਤੀ, ਸੰਸਥਾ ਜਾਂ ਸੰਗਠਨ ਚੇਤੰਨ ਹਨ ? ਕੁਝ ਕਿਹਾ ਨਹੀਂ ਜਾ ਸਕਦਾ। ਸੋ ਹਰੇਕ ਥਾਂ ਗੁਰਬਾਣੀ ਦੀ ਸ਼ੁਧ ਛਪਾਈ ਅਤੇ ਯੋਗ ਵਰਤੋਂ ਵੀ ਗੁਰਬਾਣੀ ਸਤਿਕਾਰ ਦਾ ਇਕ ਅਹਿਮ ਭਾਗ ਹੈ।

**ਸਾਰ**

ਉਪਰੋਕਤ ਵਿਚਾਰਾਂ ਨੂੰ ਦੁਹਰਾਅ ਵਜੋਂ ਫਿਰ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਅਦਬ/ਸਤਿਕਾਰ ਦੇ ਕਈ ਪਹਿਲੂ ਹਨ। ਆਮ ਜਗਿਆਸੂ ਹਾਲੇ ਸਤਿਕਾਰ ਦੇ ਇਕ ਜਾਂ ਦੋ ਪੱਖਾਂ ਬਾਰੇ ਹੀ ਸੁਚੇਤ ਜਾਂ ਚੇਤੰਨ ਹੈ ਅਤੇ ਉਸ ਪ੍ਰਤੀ ਵੀ ਉਸ ਦੀ ਬਿਰਤੀ, ਵਿਵੇਕ ਨਾਲੋਂ ਭਾਵਕ ਜਾਂ ਉਲਾਰ ਪੱਖੀ ਜ਼ਿਆਦਾ ਹੈ। ਅਦਬ ਦੇ ਸਾਰੇ ਪੱਖ ਹੀ ਮਹੱਤਵਪੂਰਨ ਹਨ, ਸਾਰਿਆਂ ਵਿਚ ਹੀ ਸਮਾਨਤਾ (balance), ਇਕਸੁਰਤਾ ਰੱਖਣ ਦੀ ਲੋੜ ਹੈ। ਇਸ ਲਈ ਸ਼ਰਧਾ ਤੇ ਵਿਵੇਕ ਦੋਨਾਂ ਦਾ ਇੱਕੋ ਜਿਹਾ ਯੋਗਦਾਨ ਹੈ। ਪੰਥਕ ਜਾਂ ਸੰਸਥਾਗਤ ਪੱਧਰ ਉਤੇ ਕੀਤੇ ਜਾਣ ਵਾਲੇ ਅਜਿਹੇ ਉਪਰਾਲਿਆਂ ਦੀ ਉਡੀਕ ਵਿਚ ਸਾਨੂੰ ਵਿਅਕਤੀਗਤ ਪੱਧਰ ਉਤੇ ਕੋਸ਼ਿਸ਼ਾਂ ਜਾਰੀ ਰੱਖਣੀਆਂ ਚਾਹੀਦੀਆਂ ਹਨ।



# ਅਕਾਲ ਪੁਰਖ ਦੇ ਅਨੁਭਵੀ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*-ਸ. ਸਤਿਨਾਮ ਸਿੰਘ ਕੋਮਲ**

ਜਦੋਂ ਭੱਟ ਸ੍ਰੀ ਗਯੰਦ ਜੀ ਇਹ ਕਹਿੰਦੇ ਹਨ *ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ* ਤੇ ਪੰਚਮ ਪਾਤਸ਼ਾਹ ਜੀ ਇਨ੍ਹਾਂ ਬੋਲਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕਰਦੇ ਹਨ ਕਿ 'ਪ੍ਰਭੂ ਗੁਰੂ ਨਾਨਕ ਪਾਤਸ਼ਾਹ ਜੀ ਦੇ ਨੇੜੇ ਵੱਸਦਾ ਹੈ'। ਤਾਂ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿੰਦੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਅਕਾਲ ਪੁਰਖ ਵਿਚ ਕਿੰਨੀ ਕੁ ਵਿੱਥ ਸੀ ਤੇ ਗੁਰੂ ਜੀ ਬੋਲਦੇ ਹਨ ਕਿ ਸਤਿਗੁਰੂ ਤੋਂ ਬਗੈਰ ਤੇਰਾ ਕੋਈ ਬੇਲੀ ਨਹੀਂ ਜੋ ਤੇਰਾ ਇਥੇ ਵੀ ਰਖਵਾਲਾ ਹੈ, ਅੱਗੇ ਦਾ ਵੀ ਰਾਖਾ ਹੈ, ਸਹਾਇਕ ਹੈ:

*ਸਤਿਗੁਰ ਬਾਝੁ ਨ ਬੇਲੀ ਕੋਈ॥ ਐਥੈ ਓਥੈ ਰਾਖਾ ਪ੍ਰਭੁ ਸੋਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੧)*

ਪਹਿਲੇ ਪਾਤਸ਼ਾਹ ਦੇ ਇਹ ਅਨੁਭਵੀ ਬੋਲ ਕਿ ਪ੍ਰਭੂ ਦੀ ਬੇਅੰਤਤਾ ਬਾਰੇ ਤੁਸੀਂ ਜੋ ਕਹੋਗੇ ਉਹ ਥੋੜਾ ਹੋਵੇਗਾ, ਲਫ਼ਜ਼ ਬੌਣੇ ਹੋਣਗੇ, ਸੋਚ ਹਲਕੀ ਹੋਵੇਗੀ:

*ਵਡਾ ਆਖਣੁ ਭਾਰਾ ਤੋਲੁ॥*
*ਹੋਰ ਹਉਲੀ ਮਤੀ ਹਉਲੇ ਬੋਲ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੩੯)*

ਗੁਰੂ ਬਾਬੇ ਦਾ ਅਨੁਭਵ ਹੈ ਤੇ ਉਹ ਬੜੀ ਨਿਰਮਾਣਤਾ ਅਤੇ ਅਧੀਨਤਾ ਨਾਲ ਸਵੀਕਾਰਦੇ ਹਨ ਮੈਂ ਦੁਨੀਆ ਦੇ ਸਭ ਮਿੱਠੇ ਪਦਾਰਥਾਂ ਦਾ ਸਵਾਦ ਵੇਖ ਲਿਆ ਹੈ ਪਰ ਤੇਰੇ ਨਾਮ ਦੇ ਤੁਲ ਕੋਈ ਨਹੀਂ। ਮਿਸ਼ਰੀ ਤੇ ਮੇਵੇ ਸਭ ਚੱਖ ਲਏ, ਪਰ ਤੇਰਾ ਨਾਮ ਹੀ ਅੰਮ੍ਰਿਤ ਹੈ:

*ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੫)*

ਗੁਰੂ ਸਾਹਿਬ ਸੰਸਾਰੀਆਂ ਨੂੰ ਕਹਿੰਦੇ ਹਨ ਮਨਾਂ ਦੇ ਭਰਮ-ਭੁਲੇਖੇ ਦੂਰ ਕਰ ਦਿਉ, ਪ੍ਰਭੂ ਨੂੰ ਆਪਾ ਸਮਰਪਿਤ ਕਰੋ, ਉਹ ਗਲ ਲਾਵੇਗਾ। ਜੋ ਉਸ ਦੇ ਹੋ ਜਾਂਦੇ ਹਨ, ਉਹ ਇਸ ਸੰਸਾਰ ਭਵਜਲ ਤੋਂ ਪਾਰ ਹੋ ਜਾਂਦੇ ਨੇ ਬਿਨਾਂ ਕਿਸੇ ਹਿੱਚਕ ਦੇ:

*ਪਤਣਿ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ॥*
*ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੧੫)*

ਤੀਸਰੇ ਪਾਤਸ਼ਾਹ ਆਪਣੇ ਅਨੁਭਵ ਸਾਡੇ ਨਾਲ ਸਾਂਝੇ ਕਰਦੇ ਹਨ ਕਿ ਪ੍ਰਭੂ ਵਿਚ ਵਡਿਆਈਆਂ ਬਹੁਤ ਹਨ, ਗਿਣਤੀਆਂ ਦੇ ਹਿੰਦਸੇ ਮੁੱਕ ਜਾਂਦੇ ਹਨ:

*ਬਹੁਤੁ ਵਡਿਆਈਆ ਸਾਹਿਬੈ ਨਹ ਜਾਹੀ ਗਣੀਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੫੪)*

*#੨੪੮, ਅਰਬਨ ਅਸਟੇਟ, ਫੇਜ਼ ੧, ਚੰਡੀਗੜ੍ਹ ਰੋਡ, ਲੁਧਿਆਣਾ-੧੪੧੦੧੦; ਮੋ.+੯੧੯੮੭੨੬-੦੯੯੨੧, +੯੧੯੪੧੭੩-੭੨੩੪੫

ਪਰ ਨਾਲ ਹੀ ਕਹਿੰਦੇ ਹਨ ਕਿ ਗੁਰੂ ਦੀ ਸਿੱਖਿਆ ਕੋਈ ਵਿਰਲਾ ਹੀ ਲੈਂਦਾ ਹੈ ਤੇ ਇਹ ਸਿੱਖਿਆ ਲੈਣ ਵਿਚ ਉਸ ਦਾ ਉੱਦਮ ਨਹੀਂ ਹੁੰਦਾ। ਪ੍ਰਭੂ ਆਪਣੇ ਦਰੋਂ ਆਪ ਹੀ ਬਖਸ਼ਿਸ਼ ਕਰਦਾ ਹੈ:

*ਗੁਰ ਕੀ ਸਿਖ ਕੋ ਵਿਰਲਾ ਲੇਵੈ॥*

*ਨਾਨਕ ਜਿਸੁ ਆਪਿ ਵਡਿਆਈ ਦੇਵੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੫੦੯)*

ਉਨ੍ਹਾਂ ਦਾ ਅਨੁਭਵ ਹੈ ਪ੍ਰਭੂ ਨਾਲ ਜੁੜੀਆਂ ਆਤਮਾਵਾਂ ਦੀ ਨਿਸ਼ਾਨੀ ਹੈ, ਉਨ੍ਹਾਂ ਦੇ ਮੂੰਹੋਂ ਸੱਚ ਨਿਕਲਦਾ ਹੈ। ਉਹ ਸਦਾ ਸੱਚ 'ਤੇ ਹੀ ਪਹਿਰਾ ਦਿੰਦੇ ਹਨ।

*ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੨੯)*

ਚੌਥੇ ਪਾਤਸ਼ਾਹ ਜੀ ਤਾਂ ਉਸ ਇਲਾਹੀ ਜੋਤ ਦੀ ਗੱਲ ਕਰਦੇ ਹਨ ਕਿ ਜੋ ਸਤਿਗੁਰੂ ਅੰਦਰ ਜਗੀ ਹੈ। ਉਸ ਦਾ ਗਿਆਨ ਹੀ ਸਤਿਗੁਰੂ ਹੈ, ਪੂਜਾ ਵੀ ਸਤਿਗੁਰੂ ਹੀ ਹੈ। ਇਸ ਲਈ ਮੈਂ ਤਾਂ ਉਸ ਸਤਿਗੁਰੂ ਦੀ ਸੇਵਾ ਵਿਚ ਹਾਂ ਕਿਸੇ ਦੂਜੇ ਲਈ ਮੇਰੇ ਦਿਲ ਵਿਚ ਥਾਂ ਨਹੀਂ। ਮੈਂ ਓਸੇ ਸਤਿਗੁਰੂ ਤੋਂ ਨਾਮ ਰੂਪੀ ਰਤਨ ਪਾਇਆ ਹੈ ਤੇ ਮੈਨੂੰ ਉਸ ਦੀ ਸੇਵਾ ਚੰਗੀ ਲੱਗਦੀ ਹੈ:

*ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ॥*

*ਸਤਿਗੁਰੁ ਸੇਵੀ ਅਵਰੁ ਨ ਦੂਜਾ॥*

*ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੬੯)*

ਜਦੋਂ ਸ੍ਰੀ ਗੁਰੂ ਰਾਮਦਾਸ ਜੀ ਇਹ ਬੋਲ ਸਾਡੇ ਨਾਲ ਸਾਂਝੇ ਕਰਦੇ ਹਨ ਕਿ ਮੇਰਾ ਸਤਿਗੁਰੂ ਨਾਲ ਪਿਆਰ ਹੈ, ਉਸ ਬਗੈਰ ਹੇ ਮੇਰੀ ਮਾਤਾ! ਮੈਂ ਕਿਵੇਂ ਜਿਊਂਦਾ ਰਹਿ ਸਕਦਾ ਹਾਂ। ਮੇਰਾ ਤਾਂ ਜੀਵਨ ਦਾ ਆਧਾਰ ਹੀ ਗੁਰਬਾਣੀ ਹੈ, ਗੁਰਬਾਣੀ ਨਾਲ ਅੱਠੇ ਪਹਿਰ ਜੁੜੇ ਰਹਿਣਾ ਹੀ ਮੇਰੇ ਜੀਵਨ ਦਾ ਲਕਸ਼ ਹੈ:

*ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ॥*

*ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੯)*

ਪੰਚਮ ਪਾਤਸ਼ਾਹ ਤਾਂ ਆਪਣੇ ਮਨ ਦੀ ਬਿਹਬਲਤਾ ਨੂੰ ਲਫਜ਼ਾਂ ਵਿਚ ਬਿਆਨ ਕਰਦੇ ਹਨ ਕਿ ਮੇਰਾ ਪ੍ਰਭੂ ਮਿਲਾਪ ਲਈ ਮਨ ਬਹੁਤ ਲੋਚਦਾ ਹੈ ਪਰ ਦੀਦਾਰ ਕਿਸ ਤਰ੍ਹਾਂ ਨਸੀਬ ਹੋਵੇ। ਪਰ ਜੇ ਪ੍ਰਭੂ ਤੂੰ ਇਕ ਵਾਰੀ ਵੀ ਹਾਕ ਮਾਰ ਦੇਵੇਂ ਤਾਂ ਲੱਖਾਂ ਰੁਪਏ ਖੱਟ ਲਏ ਸਮਝ ਲਵਾਂ:

*ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ॥*

*ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੁੋਲਾਈਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੮)*

ਉਸ ਮਨੁੱਖ ਨੂੰ ਮੁਕਤੀ ਦੀ ਜ਼ਰੂਰਤ ਹੀ ਨਹੀਂ, ਜਿਸ ਨੂੰ ਸਤਿਗੁਰੂ ਚੰਗਾ ਮਿਲ ਗਿਆ:

*ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੦੫)*

ਗੁਰੂ ਸਾਹਿਬ ਅੱਗੇ ਸਾਡੇ ਲਈ ਹੋਰ ਉਚਾਰਦੇ ਹਨ ਕਿ ਮੇਰੇ ਮਨ ਦੀ ਹਾਲਤ ਇਹ ਹੋ ਗਈ ਹੈ ਕਿ ਉਹ ਸਾਰੇ ਥਾਈਂ ਸੋਹੰਦਾ ਹੈ, ਉਸ ਬਗੈਰ ਕੋਈ ਦੂਜਾ ਨਹੀਂ ਦਿੱਸਦਾ, ਇਹ ਸੋਝੀ ਮੈਨੂੰ ਤਦ ਹੀ ਹੋਈ, ਮੇਰੇ ਮੱਥੇ ਵਿਚ ਚਾਨਣ ਉਦੋਂ ਹੀ ਹੋਇਆ ਜਦੋਂ ਆਪਾ ਮੈਂ ਸਤਿਗੁਰੂ ਨੂੰ ਸਮਰਪਿਤ ਕਰ ਦਿੱਤਾ:

*ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ॥*
*ਖੁਲ੍ੜੇ ਕਪਾਟ ਨਾਨਕ ਸਤਿਗੁਰ ਭੇਟਤੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੦)*

ਤੇ ਫਿਰ ਕਹਿ ਉੱਠਦੇ ਹਨ ਕਿ ਪ੍ਰਭੂ ਜਸ ਕੰਨਾਂ ਨਾਲ ਸੁਣੀਏ ਤੇ ਜੀਭਾ ਨਾਲ ਗਾਵੀਏ। ਹਿਰਦੇ ਵਿਚ ਉਸ ਨੂੰ ਵਸਾਈਏ, ਧਿਆਈਏ, ਜੋ ਸਭ ਕੁਝ ਕਰਨ ਦੇ ਸਮਰੱਥ ਹੈ। ਉਸ ਦੇ ਦਰ 'ਤੇ ਝੁਕਣਾ ਵਿਅਰਥ ਨਹੀਂ ਹੈ ਸਗੋਂ ਸਫਲਾ ਹੈ:

*ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ॥*
*ਕਰਣ ਕਾਰਣ ਸਮਰਥ ਸੁਆਮੀ ਜਾ ਤੇ ਬ੍ਰਿਥਾ ਨ ਕੋਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੧੧)*

ਗੁਰੂ ਸਾਹਿਬ ਨੇ ਸਿਰੇ ਦੀ ਗੱਲ ਕਹਿ ਦਿੱਤੀ ਕਿ ਜੇ ਤੂੰ ਪ੍ਰਭੂ ਨਾਲ ਜੁੜੇਂਗਾ ਤਾਂ ਸਭ ਤੇਰੇ ਆਪਣੇ ਹੋਣਗੇ, ਜੇ ਉਸ ਨਾਲ ਜੁੜਿਆ ਰਹੇਂਗਾ ਤਾਂ ਤੇਰਾ ਚਿੱਤ ਵੀ ਸਥਿਰ ਰਹੇਗਾ। ਕਦੀ ਸ਼ੱਕ ਤੇ ਕਦੀ ਸ਼ਰਧਾ, ਕਦੀ ਸ਼ਰਧਾ ਕਦੀ ਸ਼ੱਕ ਵਾਲੀ ਅਵਸਥਾ ਨਹੀਂ ਹੋਵੇਗੀ:

*ਹਰਿ ਸਿਉ ਜੁਰੈ ਤ ਸਭੁ ਕੋ ਮੀਤੁ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ॥*
(ਸ੍ਰੀ ਗੁਰੂ ਗ੍ਰੰਥ ਸਾਹਿਬ, ੨੩੮)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਗੁਰੂ ਸਾਹਿਬਾਨ ਦੇ ਅਨੁਭਵੀ ਬੋਲ ਹਨ, ਖਸਮ ਦੇ ਬੋਲ ਹਨ, ਧੁਰ ਕੀ ਬਾਣੀ ਹੈ। ਜੋ ਉੱਚੀ ਅਵਸਥਾ ਵਿਚ ਸਿਰਜਣਾ ਦੇ ਪਲਾਂ ਵਿਚ ਉਚਾਰੇ ਗਏ। ਅਸੀਂ ਉਸ ਅਵਸਥਾ ਵਿਚ ਤਾਂ ਨਹੀਂ ਪਹੁੰਚ ਸਕਦੇ ਪਰ ਉਨ੍ਹਾਂ ਬੋਲਾਂ ਦੇ ਆਸਰੇ ਪ੍ਰਭੂ ਪ੍ਰਾਪਤੀ ਲਈ ਯਤਨ ਕਰ ਸਕਦੇ ਹਾਂ। ਉਹ ਆਪ ਤਾਂ ਤਰੇ ਹੋਏ ਸਨ ਸਾਡੇ ਲਈ ਬਾਣੀ ਦਾ ਬੋਹਿਥ ਦੇ ਗਏ ਤਾਂ ਕਿ ਅਸੀਂ ਵੀ ਇਸ ਆਸਰੇ ਇਸ ਭਵ-ਜਲ ਤੋਂ ਪਾਰ ਹੋ ਸਕੀਏ। ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤ ਅਸੀਂ ਨਿੱਤ ਅਰਦਾਸ ਵਿਚ ਕਹਿੰਦੇ ਹਾਂ। 'ਪੋਥੀ ਪਰਮੇਸਰ ਕਾ ਥਾਨੁ' ਦਾ ਲਕਬ ਦਿੱਤਾ ਹੈ। ਜੋ ਗੁਰੂ ਸਾਹਿਬਾਨ ਨੂੰ ਪ੍ਰਭੂ ਦਰੋਂ ਇਹ ਬੋਲ ਪ੍ਰਾਪਤ ਹੋਏ ਕਿ ਇਹ ਗੁਰੂ ਸਾਹਿਬਾਨ ਦਾ ਅਨੁਭਵ ਸੀ। ਇਹ ਅਨੁਭਵੀ ਬੋਲ ਜੁਗਾਂ ਦੇ ਪੈਂਡਿਆਂ ਤੋਂ ਬਾਅਦ ਵੀ ਹਨੇਰੇ ਹਿਰਦਿਆਂ ਲਈ ਰਾਹ ਦਸੇਰੇ ਹੋਣਗੇ। ਪਹਿਲਾਂ ਵੀ ਰਹੇ ਨੇ, ਹੁਣ ਵੀ ਨੇ ਤੇ ਰਹਿਣਗੇ ਵੀ। ਹਰੇਕ ਗੁਰੂ ਨਾਨਕ ਨਾਮ ਲੇਵਾ ਮਾਣ ਨਾਲ ਕਹਿ ਸਕਦਾ ਹੈ ਕਿ ਅਕਾਲ ਪੁਰਖ ਦਾ ਅਨੁਭਵੀ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ■

# ਦਿੱਲੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਅਸਥਾਨ

*-ਡਾ. ਪਰਮਵੀਰ ਸਿੰਘ**

ਦਿੱਲੀ ਭਾਰਤ ਦੀ ਰਾਜਧਾਨੀ ਹੈ, ਬਾਦਸ਼ਾਹ ਸ਼ਾਹਜਹਾਨ ਦੇ ਸਮੇਂ ਤੋਂ ਇਸ ਨੂੰ ਸ਼ਾਹਜ਼ਹਾਨਾਬਾਦ ਵੀ ਕਿਹਾ ਜਾਂਦਾ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਇਸ ਨਗਰ ਦਾ ਸੰਬੰਧ ਸਿੱਖ ਧਰਮ ਨਾਲ ਜੁੜਦਾ ਹੈ। ਸੋਲ੍ਹਵੀਂ ਸਦੀ ਦੇ ਅਰੰਭ ਵਿਚ ਪੂਰਬ ਦੀ ਉਦਾਸੀ ਸਮੇਂ ਗੁਰੂ ਜੀ ਇਸ ਨਗਰ ਵਿਖੇ ਪੁੱਜੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਪ੍ਰਾਪਤ ਅਸਥਾਨ ਇੱਥੇ ਮੌਜੂਦ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਸਾਹਿਬ ਕੌਰ ਜੀ ਅਤੇ ਮਾਤਾ ਸੁੰਦਰੀ ਜੀ ਵੀ ਲੰਮਾ ਸਮਾਂ ਇਸ ਨਗਰ ਵਿਖੇ ਨਿਵਾਸ ਕਰਦੇ ਰਹੇ ਹਨ। ਇਨ੍ਹਾਂ ਦੀ ਯਾਦ ਵਿਚ ਵੀ ਇੱਥੇ ਗੁਰਧਾਮ ਸਥਿਤ ਹਨ। ਉੱਘੇ ਸਿੱਖ ਜਰਨੈਲ ਬਾਬਾ ਬਘੇਲ ਸਿੰਘ ਨੇ ਸੰਬੰਧਿਤ ਅਸਥਾਨਾਂ ’ਤੇ ਗੁਰਧਾਮਾਂ ਦੀ ਉਸਾਰੀ ਕਰਵਾ ਕੇ ਇਹਨਾਂ ਨੂੰ ਪੂਰਨ ਤੌਰ ’ਤੇ ਸੁਰੱਖਿਅਤ ਕਰ ਲਿਆ ਸੀ। ਮੌਜੂਦਾ ਸਮੇਂ ਵਿਚ ਇਸ ਨਗਰ ਵਿਖੇ ਇਹ ਇਤਿਹਾਸਿਕ ਗੁਰਧਾਮ ਸਥਿਤ ਹਨ- ਗੁਰਦੁਆਰਾ ਨਾਨਕ ਪਿਆਓ, ਗੁਰਦੁਆਰਾ ਮਜਨੂੰ ਦਾ ਟਿੱਲਾ, ਗੁਰਦੁਆਰਾ ਸੀਸ ਗੰਜ ਸਾਹਿਬ, ਗੁਰਦੁਆਰਾ ਰਕਾਬ ਗੰਜ ਸਾਹਿਬ, ਗੁਰਦੁਆਰਾ ਬੰਗਲਾ ਸਾਹਿਬ, ਗੁਰਦੁਆਰਾ ਬਾਲਾ ਸਾਹਿਬ, ਗੁਰਦੁਆਰਾ ਦਮਦਮਾ ਸਾਹਿਬ, ਗੁਰਦੁਆਰਾ ਮੋਤੀ ਬਾਗ਼, ਗੁਰਦੁਆਰਾ ਮਾਤਾ ਸੁੰਦਰੀ ਜੀ, ਗੁਰਦੁਆਰਾ ਬਾਬਾ ਬੰਦਾ ਸਿੰਘ ਬਹਾਦਰ। ਇਨ੍ਹਾਂ ਗੁਰਧਾਮਾਂ ਦਾ ਪ੍ਰਬੰਧ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। ਇੱਥੇ ਦਿੱਲੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਗੁਰਧਾਮਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ।

੧. **ਗੁਰਦੁਆਰਾ ਸੀਸ ਗੰਜ ਸਾਹਿਬ**: ਪੁਰਾਣੀ ਦਿੱਲੀ ਰੇਲਵੇ ਸਟੇਸ਼ਨ ਤੋਂ ਇਹ ਗੁਰਧਾਮ ਲੱਗਭਗ ਦੋ ਕਿਲੋਮੀਟਰ ਦੀ ਦੂਰੀ ’ਤੇ ਸਥਿਤ ਹੈ। ਲਾਲ ਕਿਲ੍ਹੇ ਤੋਂ ਇਸ ਦੀ ਦੂਰੀ ਡੇਢ ਕਿਲੋਮੀਟਰ ਹੈ। ੧੧ ਨਵੰਬਰ, ੧੬੭੫ ਈ. ਨੂੰ ਇਸ ਅਸਥਾਨ ’ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਇਨ੍ਹਾਂ ਦੇ ਨਾਲ ਤਿੰਨ ਮੁਖੀ ਸਿੱਖਾਂ: ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੂੰ ਸ਼ਹੀਦ

*ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ - ੧੪੭੦੦੨; ਮੋ: ੯੮੭੨੦-੭੪੩੨੨

ਕੀਤਾ ਗਿਆ ਸੀ। ੧੭੮੩ ਈ. ਵਿਚ ਇਸ ਅਸਥਾਨ ਦੀ ਕਾਰ-ਸੇਵਾ ਬਾਬਾ ਬਘੇਲ ਸਿੰਘ ਜੀ ਨੇ ਕਰਵਾਈ ਸੀ। ਸ. ਰਤਨ ਸਿੰਘ ਭੰਗੂ ਅਨੁਸਾਰ ਇਸ ਇਲਾਕੇ ਵਿਚ ਪਾਣੀ ਦੀ ਮਸ਼ਕ ਭਰਨ ਵਾਲੀ ਨੇ ਬਾਬਾ ਜੀ ਨੂੰ ਇਸ ਜਗ੍ਹਾ ਦੀ ਨਿਸ਼ਾਨਦੇਹੀ ਦਿੱਤੀ ਸੀ।

ਚਾਂਦਨੀ ਚੌਕ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਅਸਥਾਨ ਦੀ ਨਿਸ਼ਾਨਦੇਹੀ ਸੰਬੰਧੀ ਜਾਣਕਾਰੀ ਦਿੰਦੇ ਹੋਏ ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ "ਇਕ ਬੁੱਢੀ ਤੀਵੀਂ, ਜੋ ਮਾਸ਼ਕੀ ਦੀ ਤੀਵੀਂ ਸੀ, ਨੇ ਦੱਸਿਆ ਕਿ ਬੋਹੜ ਦੇ ਦਰੱਖ਼ਤ ਦੇ ਪਾਸ ਜਿੱਥੇ ਮਸਜਿਦ ਬਣੀ ਹੋਈ ਹੈ, ਓਥੇ ਇਹ ਘਟਨਾ ਬੀਤੀ ਸੀ। ਮੇਰਾ ਖਾਵੰਦ ਓਸ ਵੇਲੇ ਮਸ਼ਕ ਲੈ ਕੇ ਪਾਸ ਖਲੋਤਾ ਹੋਇਆ ਸੀ। ਸਰਦਾਰ ਬਘੇਲ ਸਿੰਘ ਨੇ ਓਸ ਥਾਂ 'ਤੇ ਇਕ ਨਿੱਕਾ ਜਿਹਾ ਥੜ੍ਹਾ ਬਨਵਾ ਦਿੱਤਾ।"

ਸਿੱਖ ਸਰਦਾਰਾਂ ਦਾ ਵਧੇਰੇ ਝੁਕਾਅ ਪੰਜਾਬ ਵੱਲ ਸੀ ਜਿਸ ਕਰਕੇ ਬਾਬਾ ਬਘੇਲ ਸਿੰਘ ਤੋਂ ਬਾਅਦ ਇਸ ਅਸਥਾਨ 'ਤੇ ਮੁਸਲਮਾਨਾਂ ਨੇ ਕਬਜ਼ੇ ਕਰ ਕੇ ਇੱਥੇ ਮਸੀਤ ਦੀ ਉਸਾਰੀ ਕਰਵਾ ਦਿੱਤੀ ਸੀ। ਇਸ ਅਸਥਾਨ ਨਾਲ ਸਿੱਖਾਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਸਨ ਅਤੇ ਉਹ ਇੱਥੇ ਗੁਰਦੁਆਰਾ ਸਾਹਿਬ ਦੀ ਉਸਾਰੀ ਲਈ ਯਤਨਸ਼ੀਲ ਸਨ। ਜੀਂਦ ਦੇ ਰਾਜੇ ਸਰੂਪ ਸਿੰਘ ਨੇ ਇਸ ਅਸਥਾਨ ਦੀ ਪੁਨਰ-ਉਸਾਰੀ ਕਰਵਾਉਣ ਵਿਚ ਮਹੱਤਵਪੂਰਨ ਯੋਗਦਾਨ ਪਾਇਆ।

ਰਾਜਾ ਸਰੂਪ ਸਿੰਘ ਜੀਂਦ ਰਿਆਸਤ ਦੇ ਰਾਜੇ ਸਨ ਅਤੇ ਇਨ੍ਹਾਂ ਨੇ ੧੮੫੭ ਈ. ਦੇ ਗ਼ਦਰ ਸਮੇਂ ਅੰਗਰੇਜ਼ ਸਰਕਾਰ ਦੀ ਸਹਾਇਤਾ ਕੀਤੀ ਸੀ। ਇਸ ਸਹਾਇਤਾ ਬਦਲੇ ਅੰਗਰੇਜ਼ਾਂ ਨੇ ਇਨ੍ਹਾਂ ਨੂੰ ਇਨਾਮ ਦੇਣਾ ਚਾਹਿਆ ਤਾਂ ਇਨ੍ਹਾਂ ਨੇ ਕਿਹਾ, 'ਮੈਨੂੰ ਗੁਰਦੁਆਰੇ ਦੀ ਜਗ੍ਹਾ ਤੋਂ ਬਿਨਾਂ ਹੋਰ ਕੁਝ ਨਹੀਂ ਚਾਹੀਦਾ'। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੀ ਇਹ ਨਿਸ਼ਾਨੀ ਢਾਹ ਕੇ ਮੁਸਲਮਾਨਾਂ ਨੇ ਮਸੀਤ ਬਣਾ ਲਈ ਸੀ। ਰਾਜਾ ਸਰੂਪ ਸਿੰਘ ਨੇ ਇਹ ਜਗ੍ਹਾ ਵਾਪਸ ਲੈ ਕੇ ਇੱਥੇ ਗੁਰਦੁਆਰਾ ਸਾਹਿਬ ਦੀ ਇਮਾਰਤ ਬਣਵਾ ਦਿੱਤੀ ਸੀ ਪਰ ਚਾਰ-ਪੰਜ ਸਾਲ ਬਾਅਦ ਮੁਸਲਮਾਨਾਂ ਨੇ ਅੰਗਰੇਜ਼ ਸਰਕਾਰ ਕੋਲ ਮਸੀਤ ਦਾ ਦਾਵਾ ਕਰ ਦਿੱਤਾ ਅਤੇ ਫ਼ੈਸਲਾ ਮੁਸਲਮਾਨਾਂ ਦੇ ਹੱਕ ਵਿਚ ਹੋਇਆ। ਉਨ੍ਹਾਂ ਨੇ ਗੁਰਦੁਆਰਾ ਸਾਹਿਬ ਦੀ ਇਮਾਰਤ ਨੂੰ ਢਾਹ ਕੇ ਫਿਰ ਮਸੀਤ ਬਣਾ ਲਈ। ਇਸ ਸਮੇਂ ਤਕ ਜੀਂਦ ਦਾ ਰਾਜਾ ਸਰੂਪ ਸਿੰਘ ਅਕਾਲ ਚਲਾਣਾ ਕਰ ਗਿਆ ਸੀ ਅਤੇ ਇਸ ਦੀ ਰਾਜਗੱਦੀ 'ਤੇ ਇਸ ਦਾ ਪੁੱਤਰ ਰਘੁਬੀਰ ਸਿੰਘ ਬੈਠਾ। ਇਸ ਦੇ ਮਨ ਵਿਚ ਵੀ ਸਿੱਖੀ ਦਾ ਬਹੁਤ ਦਰਦ ਸੀ ਅਤੇ ਇਸ ਨੇ ਗੁਰਦੁਆਰਾ ਸੀਸ ਗੰਜ ਸਾਹਿਬ ਵਾਲੀ ਜਗ੍ਹਾ ਵਾਪਸ ਲੈਣ ਦਾ ਪ੍ਰਣ ਕਰਦੇ ਹੋਏ ਕਿਹਾ, 'ਗੁਰਦੁਆਰਾ ਸੀਸ ਗੰਜ ਕਾਇਮ ਰਹੇਗਾ'। ਇਸ ਨੇ ਲੰਡਨ ਵਿਖੇ ਪ੍ਰੀਵੀ ਕੌਂਸਲ ਕੋਲ ਗੁਰਦੁਆਰਾ ਸੀਸ ਗੰਜ ਸਾਹਿਬ ਦਾ ਮਸਲਾ ਉਠਾਇਆ। ਅਖ਼ੀਰ ਇਹ

ਫ਼ੈਸਲਾ ਹੋਇਆ ਕਿ ਗ਼ਦਰ ਵੇਲੇ ਕੀਤੇ ਗਏ ਫ਼ੈਸਲੇ ਬਦਲੇ ਨਹੀਂ ਜਾਣਗੇ। ਮਸੀਤ ਵਾਲੀ ਜਗ੍ਹਾ ਨੂੰ ਰਾਜਾ ਰਘੁਬੀਰ ਸਿੰਘ ਨੇ ਫਿਰ ਵਾਪਸ ਲੈ ਲਿਆ ਅਤੇ ਇੱਥੇ ਇਕ ਸੁੰਦਰ ਗੁਰਧਾਮ ਦੀ ਉਸਾਰੀ ਕਰਵਾਈ। ਇਸ ਦਾ ਪ੍ਰਬੰਧ ਸੁਚਾਰੂ ਰੂਪ ਵਿਚ ਚਲਾਉਣ ਲਈ ਰਾਜਾ ਰਘੁਬੀਰ ਸਿੰਘ ਨੇ ਇਕ ਪਿੰਡ ਦੀ ਜਗੀਰ ਵੀ ਇਸ ਦੇ ਨਾਂ ਲਵਾ ਦਿੱਤੀ ਸੀ। ਜੀਂਦ ਰਿਆਸਤ ਵੱਲੋਂ ਇਸ ਗੁਰਧਾਮ ਦੀ ਸੇਵਾ-ਸੰਭਾਲ ਦਾ ਵਰਣਨ ਕਰਦੇ ਹੋਏ ਖਾਲਸਾ ਅਖ਼ਬਾਰ ਵਿਚ ਦੱਸਿਆ ਗਿਆ ਹੈ:

"ਦਿੱਲੀ ਦੇ ਸਾਰੇ ਗੁਰਦੁਆਰਿਆਂ ਦੀ ਸੇਵਾ ਜਿਤਨੀ ਹੋਈ ਹੈ ਸੋ ਰਿਯਾਸਤ ਜੀਂਦ ਦੇ ਪੁਰਸ਼ਾਰਥ ਨਾਲ ਹੀ ਹੋਈ ਹੈ। ਸ੍ਰੀ ਯੁਤ ਰਾਜਾ ਸਰੂਪ ਸਿੰਘ ਸਾਹਿਬ ਜੀ ਅਤੇ ਸ੍ਰੀ ਮਾਨਯਵਰ ਸ੍ਰੀ ਮਹਾਰਾਜਾ ਰਘੁਬੀਰ ਸਿੰਘ ਸਾਹਿਬ ਸਵਰਗਬਾਸੀਆਂ ਨੇ ਕੁਲ ਪੰਜਾਬ ਦੇ ਗੁਰਦੁਆਰਿਆਂ ਦਾ ਟਹਿਲਾ ਵਡੀ ਉਦਾਰਤਾ ਦੇ ਨਾਲ ਕੀਤਾ ਹੈ ਜਿਨ੍ਹਾਂ ਵਿੱਚੋਂ ਦਿੱਲੀ ਦੇ ਸਾਰੇ ਗੁਰਦੁਆਰਿਆਂ ਦੀ ਸੇਵਾ ਸਭ ਪੰਥ ਪਰ ਪ੍ਰਗਟ ਹੈ। ਦਿੱਲੀ ਦੇ ਗੁਰਦੁਆਰੇ ਦੇ ਨਾਲ ਸ੍ਰੀ ਮਹਾਰਾਜਾ ਸਾਹਿਬ ਬਹਾਦਰ ਵਾਲੀਏ ਜੀਂਦ ਨੇ ਇਕ ਗਿਰਾਉਂ ਜਿਸ ਦਾ ਨਾਮ ਰਸੀਣਾ ਸੀ, ਲਗਾ ਦਿੱਤਾ ਸੀ ਜਿਸ ਦੀ ਆਮਦਨੀ ਗੁਰਦੁਆਰੇ ਦੇ ਨਾਲ ਅਜ ਤਕ ਮੌਜੂਦ ਹੈ।"

੧੯੨੦ ਈ. ਵਿਚ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਚੱਲੀ ਤਾਂ ਗੁਰਧਾਮਾਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਆਉਣ ਲੱਗਿਆ। ਪਹਿਲਾਂ ਇਸ ਗੁਰਧਾਮ ਦਾ ਪ੍ਰਬੰਧ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਜਾਂਦਾ ਸੀ ਅਤੇ ਫਿਰ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆ ਗਿਆ ਸੀ। ੧੯੨੨ ਈ. ਵਿਚ ਇਸ ਗੁਰਧਾਮ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪਦੇ ਹੋਏ ਮਹੰਤ ਹਰੀ ਸਿੰਘ ਨੇ ਕਿਹਾ,"ਮੈਂ ਅੱਜ ਕਲ ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਦੀ ਸੇਵਾ ਕਰ ਰਿਹਾ ਹਾਂ। ਮੈਂ ਇਸ ਬਿਨੈ-ਪੱਤਰ ਦੁਆਰਾ ਇਸ ਦਾ ਸਾਰਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਪੁਰਦ ਕਰਦਾ ਹਾਂ। ਇਸ ਵਕਤ ਤਕ ਜੋ ਸਭ ਤਰ੍ਹਾਂ ਦੀ ਜਾਇਦਾਦ ਗੈਰ-ਮਨਕੂਲਾ ਗੁਰਦੁਆਰੇ ਦੇ ਸੰਬੰਧ ਵਿਚ ਹੈ, ਮੈਂ ਉਸ ਦੀ ਫਹਿਰਿਸ਼ਤ ਆਪ ਦੀ ਸੇਵਾ ਵਿਚ ਭੇਜਦਾ ਹਾਂ। ਇਹ ਸਾਰੀ ਜਾਇਦਾਦ ਨਿਰੋਲ਼ ਗੁਰਦੁਆਰੇ ਦੀ ਮਲਕੀਅਤ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਿਸ ਤਰ੍ਹਾਂ ਮੁਨਾਸਬ ਸਮਝੇ ਇਸ ਦਾ ਇੰਤਜ਼ਾਮ ਕਰੇ। ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਨੂੰ ਭੀ ਕੋਈ ਇਸ ਗੁਰਦੁਆਰੇ ਦੀ ਸੇਵਾ ਕਰਨ ਦਾ ਮਾਨ ਬਖ਼ਸ਼ੇ ਤਾ ਮੈਂ ਆਪਣੇ ਧੰਨਭਾਗ ਸਮਝਾਂਗਾ। ਜੋ ਨਿਯਮ ਜਾਂ ਸ਼ਰਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੁਕੱਰਰ ਕਰੇਗੀ, ਮੈਂ ਉਹਨਾਂ ਦਾ ਪਾਬੰਦ ਹੋਵਾਂਗਾ। "

੧੯੩੦ ਈ. ਵਿਚ ਰਾਜਾ ਰਘੁਬੀਰ ਸਿੰਘ ਜੀ ਦੇ ਸਮੇਂ ਉਸਾਰੀ ਗਈ ਗੁਰਦੁਆਰਾ ਸਾਹਿਬ ਦੀ ਇਮਾਰਤ ਨੂੰ ਢਾਹ ਕੇ ਇਸ ਦੀ ਜਗ੍ਹਾ ਇਕ ਨਵੀਂ

ਇਮਾਰਤ ਦੀ ਉਸਾਰੀ ਕੀਤੀ ਗਈ। ਇਸ ਇਮਾਰਤ ਦੀ ਤਿਆਰੀ ਕਰਦੇ ਸਮੇਂ ਪਿੱਪਲ ਦਾ ਉਹ ਰੁੱਖ ਵੀ ਵੱਢ ਦਿੱਤਾ ਗਿਆ ਜਿਸ ਦੇ ਹੇਠਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ। ਇਸੇ ਸਾਲ ਹੀ ੬ ਮਈ ਨੂੰ ਪੁਲਿਸ ਨੇ ਗੁਰਦੁਆਰਾ ਸਾਹਿਬ 'ਤੇ ਗੋਲੀ ਚਲਾਈ ਜਿਸ ਦੀ ਚੁਫੇਰਿਉਂ ਨਿੰਦਾ ਹੋਈ। ਭਾਵੇਂ ਕਿ ਸਰਕਾਰ ਇਸ ਮਾਮਲੇ ਵਿਚ ਸਿੱਖਾਂ ਨੂੰ ਦੋਸ਼ੀ ਠਹਿਰਾਉਂਦੀ ਰਹੀ ਪਰ ਕਾਮਯਾਬ ਨਾ ਹੋ ਸਕੀ। ਸਰਕਾਰ ਮੁਅਵਜ਼ਾ ਦੇ ਕੇ ਮਾਮਲਾ ਨਿਬੇੜਨਾ ਚਾਹੁੰਦੀ ਸੀ ਪਰ ਸਿੱਖ ਸ਼ਾਂਤ ਨਾ ਹੋਏ ਅਤੇ ਇਸ ਸੰਬੰਧੀ ਧਾਰਮਿਕ ਦੀਵਾਨਾਂ ਦਾ ਸਿਲਸਿਲਾ ਅਰੰਭ ਹੋ ਗਿਆ। ਇਸ ਘਟਨਾ ਸੰਬੰਧੀ ਇਕ ਧਰਮ ਨਿਰਪੱਖ ਕਮੇਟੀ ਗਠਿਤ ਕੀਤੀ ਗਈ ਜਿਸ ਵਿਚ ਪੰਜਾਬ ਇੰਡੀਅਨ ਕ੍ਰਿਸਚੀਅਨ ਕਾਨਫ਼ਰੰਸ ਦੇ ਮੁਖੀ ਰਲਿਆ ਰਾਮ, ਪ੍ਰਧਾਨ ਅਤੇ ਸਰਦਾਰ ਗੁਲਾਬ ਸਿੰਘ, ਰੁਚੀ ਰਾਮ ਸਾਹਨੀ, ਸਰਦਾਰ ਬੂਟਾ ਸਿੰਘ ਮੈਂਬਰ ਸਨ। ਸਰਕਾਰੀ ਅਤੇ ਗੈਰ-ਸਰਕਾਰੀ ਲੋਕਾਂ ਤੋਂ ਜਾਣਕਾਰੀ ਪ੍ਰਾਪਤ ਕਰ ਕੇ ਇਨ੍ਹਾਂ ਨੇ ਆਪਣੀ ਰਿਪੋਰਟ ਵਿਚ ਕਿਹਾ ਕਿ ਪੁਲਿਸ ਨੇ ਸੀਨਾ ਜੋਰੀ ਤੋਂ ਕੰਮ ਲੈਂਦੇ ਹੋਏ ਬੇਗੁਨਾਹਾਂ 'ਤੇ ਬੇਤਹਾਸ਼ਾ ਗੋਲੀ ਚਲਾ ਕੇ ਆਪਣੇ ਪਸ਼ੂਪੁਣੇ ਦਾ ਸਬੂਤ ਦਿੱਤਾ ਹੈ। ਇਸ ਘਟਨਾ ਨੇ ਸਮੂਹ ਧਰਮ ਦੇ ਲੋਕਾਂ ਨੂੰ ਅੰਗਰੇਜ਼ ਸਰਕਾਰ ਵਿਰੁੱਧ ਇਕ ਪਲੇਟਫਾਰਮ 'ਤੇ ਲਿਆਉਣ ਦਾ ਕੰਮ ਕੀਤਾ ਸੀ।

੧੯੪੭ ਈ. ਦੀ ਭਾਰਤ-ਪਾਕਿ ਵੰਡ ਉਪਰੰਤ ਇਸ ਗੁਰਦੁਆਰਾ ਸਾਹਿਬ ਦਾ ਵਿਸਥਾਰ ੧੯੬੮ ਈ. ਵਿਚ ਹੋਇਆ ਜਦੋਂ ਗੁਰਦੁਆਰਾ ਸਾਹਿਬ ਅਤੇ ਮੁਸਲਮਾਨਾਂ ਦੀ ਸੁਨਹਿਰੀ ਮਸਜਿਦ ਦੇ ਵਿਚਕਾਰ ਸਥਿਤ ਕੋਤਵਾਲੀ ਦੀ ਦੋ ਤਿਹਾਈ ਜਗ੍ਹਾ ਗੁਰਦੁਆਰਾ ਸਾਹਿਬ ਨੂੰ ਸੌਂਪ ਦਿੱਤੀ ਗਈ। ਕੋਤਵਾਲੀ ਦੀ ਪੂਰੀ ਜਗ੍ਹਾ ਨਾ ਮਿਲਣ ਕਰਕੇ ਸਿੱਖਾਂ ਦੀ ਸੰਤੁਸ਼ਟੀ ਨਾ ਹੋਈ ਅਤੇ ਬਚਿਆ ਹਿੱਸਾ ਲੈਣ ਵਾਸਤੇ ਸਿੱਖ ਨਿਰੰਤਰ ਯਤਨਸ਼ੀਲ ਰਹੇ। ਇਸ ਦਿਸ਼ਾ ਵਿਚ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਕੀਤੇ ਗਏ ਸੰਘਰਸ਼ ਅੱਗੇ ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਝੁਕਣ ਲਈ ਮਜਬੂਰ ਹੋਣਾ ਪਿਆ। ੧੯੮੩ ਈ. ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਗੁਰਪੁਰਬ ਮੌਕੇ ਇਕ ਭਰੇ ਦੀਵਾਨ ਵਿਚ ਦਿੱਲੀ ਦੇ ਲੈਫਟੀਨੈਂਟ ਗਵਰਨਰ ਸ੍ਰੀ ਜਗਮੋਹਨ ਨੇ ਕੋਤਵਾਲੀ ਦੀਆਂ ਚਾਬੀਆਂ ਤੇ ਅਲਾਟਮੈਂਟ ਪੱਤਰ ਕੇਂਦਰੀ ਮੰਤਰੀ ਸ. ਬੂਟਾ ਸਿੰਘ ਨੂੰ ਸੌਂਪ ਦਿੱਤੇ ਸਨ ਅਤੇ ਉਨ੍ਹਾਂ ਇਹ ਚਾਬੀਆਂ ਤੇ ਅਲਾਟਮੈਂਟ ਪੱਤਰ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਹਰਬੰਸ ਸਿੰਘ ਮਨਚੰਦਾ ਦੇ ਸਪੁਰਦ ਕਰ ਦਿੱਤੇ ਸਨ। ਕੋਤਵਾਲੀ ਵਾਲੇ ਇਸ ਅਸਥਾਨ 'ਤੇ ਗੁਰੂ ਕਾ ਲੰਗਰ ਦੀ ਵਿਸ਼ਾਲ ਇਮਾਰਤ ਉਸਾਰੀ ਗਈ ਹੈ ਜਿੱਥੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਰੋਜ਼ਾਨਾ ਲੰਗਰ ਛਕਦੀ ਹੈ।

ਦਰਬਾਰ ਹਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਦੇ ਹੇਠਾਂ

ਉਹ ਅਸਥਾਨ ਸੰਭਾਲ ਕੇ ਰੱਖਿਆ ਹੋਇਆ ਹੈ ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ। ਸਮੂਹ ਸੰਗਤ ਪੂਰਨ ਸ਼ਰਧਾ, ਸਤਿਕਾਰ ਅਤੇ ਸਮਰਪਣ ਤਹਿਤ ਇਸ ਅਸਥਾਨ 'ਤੇ ਮੱਥਾ ਟੇਕਦੀ ਹੈ। ਦਰਬਾਰ ਹਾਲ ਦੇ ਬਾਹਰਲੇ ਪਾਸੇ ਜੋੜਾ-ਘਰ ਦੇ ਨਾਲ ਉਹ ਖੂਹ ਵੀ ਸੰਭਾਲ ਕੇ ਰੱਖਿਆ ਹੋਇਆ ਹੈ ਜਿਸ ਦੇ ਪਾਣੀ ਨਾਲ ਸ਼ਹਾਦਤ ਤੋਂ ਪਹਿਲਾਂ ਗੁਰੂ ਜੀ ਨੇ ਇਸ਼ਨਾਨ ਕੀਤਾ ਸੀ। ਗੁਰਦੁਆਰਾ ਸੀਸ ਗੰਜ ਸਾਹਿਬ ਦੇ ਸਾਹਮਣੇ ਹੀ ਚਾਂਦਨੀ ਚੌਕ ਵਿਖੇ ਜਿਸ ਅਸਥਾਨ 'ਤੇ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੂੰ ਸ਼ਹੀਦ ਕੀਤਾ ਗਿਆ ਸੀ, ਉੱਥੇ ਚੌਂਕ ਵਿਚ ਇਨ੍ਹਾਂ ਦੀ ਯਾਦਗਾਰ ਬਣੀ ਹੋਈ ਹੈ। ਇਸ ਚੌਂਕ ਦੇ ਨਾਲ ਹੀ ਭਾਈ ਮਤੀ ਦਾਸ ਅਜਾਇਬ ਘਰ ਬਣਾਇਆ ਗਿਆ ਹੈ। ਗੁਰਦੁਆਰਾ ਸੀਸ ਗੰਜ ਸਾਹਿਬ ਵਿਖੇ ਦਰਸ਼ਨ ਕਰਨ ਲਈ ਆਉਣ ਵਾਲੇ ਸ਼ਰਧਾਲੂਆਂ ਲਈ ਨਿਵਾਸ ਅਤੇ ਪਾਰਕਿੰਗ ਦੀ ਸਹੂਲਤ ਮੌਜੂਦ ਹੈ ਅਤੇ ਸਿੱਖ ਇਤਿਹਾਸ ਨੂੰ ਪੜ੍ਹਨ ਦੀ ਰੁਚੀ ਰੱਖਣ ਵਾਲਿਆਂ ਲਈ ਵਾਜਿਬ ਕੀਮਤ 'ਤੇ ਕਿਤਾਬਾਂ ਮੁਹੱਈਆ ਕਰਵਾਉਣ ਲਈ ਪ੍ਰਬੰਧ ਕੀਤਾ ਗਿਆ ਹੈ। ਮੌਜੂਦਾ ਸਮੇਂ ਵਿਚ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਗੁਰਧਾਮ ਦਾ ਪ੍ਰਬੰਧ ਕੀਤਾ ਜਾਂਦਾ ਹੈ।

**੨. ਗੁਰਦੁਆਰਾ ਰਕਾਬ ਗੰਜ ਸਾਹਿਬ**: ਭਾਰਤ ਦੀ ਪਾਰਲੀਮੈਂਟ ਦੇ ਸਾਹਮਣੇ ਇਹ ਗੁਰਧਾਮ ਸਥਿਤ ਹੈ। ੧੬੭੫ ਈ. ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਦੇ ਚਾਂਦਨੀ ਚੌਕ ਵਿਚ ਸ਼ਹੀਦ ਕਰ ਦਿੱਤਾ ਤਾਂ ਭਾਈ ਜੈਤਾ ਜੀ ਆਪਣੇ ਸਾਥੀਆਂ ਸਮੇਤ ਗੁਰੂ ਜੀ ਦਾ ਸੀਸ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਵੱਲ ਚਲੇ ਗਏ ਸੀ, ਅਤੇ ਭਾਈ ਲੱਖੀ ਸ਼ਾਹ ਵਣਜਾਰਾ ਆਪਣੇ ਪੁੱਤਰ ਭਾਈ ਨਗਾਹੀਆ ਦੀ ਸਹਾਇਤਾ ਨਾਲ ਗੁਰੂ ਜੀ ਦਾ ਧੜ੍ਹ ਲੈ ਕੇ ਆਪਣੇ ਘਰ ਪਿੰਡ ਰਾਇਸੀਨਾ ਵਿਖੇ ਆ ਗਏ ਸਨ। ਘਰ ਵਿਖੇ ਹੀ ਇਨ੍ਹਾਂ ਨੇ ਗੁਰੂ ਜੀ ਦਾ ਅੰਤਿਮ ਸਸਕਾਰ ਕਰ ਦਿੱਤਾ ਸੀ। ਇਸ ਅਸਥਾਨ 'ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦਗਾਰ ਸਭ ਤੋਂ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬਣਾਈ ਸੀ ਜਿਸ ਦਾ ਵਰਣਨ ਕਰਦੇ ਹੋਏ ਭਾਈ ਸੰਤੋਖ ਸਿੰਘ ਦੱਸਦੇ ਹਨ:

*ਸੁਨਿ ਕੈ ਸਿੱਖ ਗਏ ਤਬਿ ਸਯਾਨੇ।*
*ਜਹਿਂ ਸਸਕਾਰੇ ਜੋ ਤਹਿਂ ਜਾਨੇ।*
*ਨਿਰਨੈ ਕਰਯੋ ਲਿਯੋ ਥਲ ਸੋਊ।*
*ਬਨਵਾਯਹੁ ਮੰਦਿਰ ਸਭਿ ਕੋਊ॥*

੧੭੮੩ ਈ. ਵਿਚ ਬਾਬਾ ਬਘੇਲ ਸਿੰਘ ਨੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਉਸਾਰੀ ਕਰਵਾਈ। ਬਾਬਾ ਜੀ ਨੂੰ ਇਸ ਅਸਥਾਨ ਦੀ ਨਿਸ਼ਾਨਦੇਹੀ ਭਾਈ ਲੱਖੀ ਸ਼ਾਹ ਵਣਜਾਰਾ ਦੇ ਪਰਵਾਰ ਨੇ ਦਿੱਤੀ ਸੀ ਜਿਸ ਦੀ

ਜਾਣਕਾਰੀ ਦਿੰਦੇ ਹੋਏ ਗਿਆਨੀ ਗਿਆਨ ਸਿੰਘ ਲਿਖਦੇ ਹਨ:

*ਫਿਰ ਤੁਰਕੋਂ ਨੇ ਤਹਾਂ ਮਸੀਤ।*
*ਰਚ ਰਾਖੀ ਥੀ ਠਟ ਬਦਨੀਤਿ।*
*ਲੱਖੀ ਕੀ ਸੰਤਤਿ ਨੇ ਪਤਾ।*
*ਦੀਨੋ ਸਿੰਘਨ ਕਰ ਗੁਰੁਮਤਾ।*

ਜਦੋਂ ਬਾਬਾ ਬਘੇਲ ਸਿੰਘ ਜੀ ਇਸ ਅਸਥਾਨ ’ਤੇ ਗਏ ਤਾਂ ਇੱਥੇ ਮਸਜਿਦ ਬਣੀ ਹੋਈ ਸੀ। ਬਾਬਾ ਜੀ ਨੇ ਇੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਨਵੇਂ ਗੁਰਧਾਮ ਦੀ ਉਸਾਰੀ ਦਾ ਫ਼ੈਸਲਾ ਕੀਤਾ ਤਾਂ ਸਥਾਨਿਕ ਮੁਸਲਮਾਨਾਂ ਨੇ ਬਾਦਸ਼ਾਹ ਕੋਲ ਇਸ ਦੀ ਸ਼ਿਕਾਇਤ ਕੀਤੀ। ਬਾਦਸ਼ਾਹ ਨੇ ਸ਼ਿਕਾਇਤ ਕਰਨ ਗਏ ਮੁਸਲਮਾਨਾਂ ਨੂੰ ਕਿਹਾ ਕਿ ਸਿੱਖ ਸਰਦਾਰਾਂ ਨਾਲ ਇਹੀ ਸਮਝੌਤਾ ਹੋਇਆ ਹੈ ਕਿ ਉਹ ਦਿੱਲੀ ਵਿਖੇ ਆਪਣੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਗੁਰਧਾਮਾਂ ਦੀ ਸੇਵਾ ਕਰ ਲੈਣ। ਇਸ ਸਮੇਂ ਉਨ੍ਹਾਂ ਨੂੰ ਰੋਕਣਾ ਸੰਭਵ ਨਹੀਂ ਕਿਉਂਕਿ ਇਸ ਨਾਲ ਇਕ ਤਾਂ ਬਚਨ ਤੋਂ ਝੂਠੇ ਪੈ ਜਾਵਾਂਗੇ ਅਤੇ ਨਾਲ ਹੀ ਸਿੱਖ ਸਾਨੂੰ ਵੀ ਗੱਦੀ ਤੋਂ ਲਾਂਭੇ ਕਰ ਦੇਣਗੇ।

ਸਮੇਂ ਦੀ ਹਕੂਮਤ ਬਾਬਾ ਬਘੇਲ ਸਿੰਘ ਨਾਲ ਹੋਏ ਇਕਰਾਰ ਤੋਂ ਪਿੱਛੇ ਨਹੀਂ ਹਟਣਾ ਚਾਹੁੰਦੀ ਸੀ ਕਿਉਂਕਿ ਇਸ ਨਾਲ ਦਿੱਲੀ ਦੇ ਤਖ਼ਤ ਦੀ ਸਰਦਾਰੀ ਜਾਣ ਦਾ ਖ਼ਤਰਾ ਸੀ। ਬਾਬਾ ਜੀ ਨੇ ਇਸ ਅਸਥਾਨ ’ਤੇ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾ ਕੇ ਨਿਸ਼ਾਨ ਸਾਹਿਬ ਝੁਲਾ ਦਿੱਤਾ ਸੀ। ੧੯੧੩ ਈ. ਵਿਚ ਵਾਇਸਰਾਇ ਦੀ ਕੋਠੀ ਲਈ ਸੜਕ ਸਿੱਧੀ ਕਰਨ ਲਈ ਇਸ ਗੁਰਦੁਆਰਾ ਸਾਹਿਬ ਦੀ ਕੰਧ ਢਾਹ ਦਿੱਤੀ ਗਈ ਸੀ ਜਿਸ ਦਾ ਸਿੱਖਾਂ ਵੱਲੋਂ ਭਾਰੀ ਵਿਰੋਧ ਹੋਇਆ। ਸਮੁੱਚੇ ਹਾਲਾਤ ਸੰਬੰਧੀ ਜਾਣਕਾਰੀ ਲੈਣ ਲਈ ਸਮੂਹ ਸਿੱਖ ਜਥੇਬੰਦੀਆਂ ਦੇ ਨੁਮਾਇੰਦੇ ਦਿੱਲੀ ਜਾਂਦੇ ਰਹੇ। ਵਿਅਕਤੀਗਤ ਤੌਰ ’ਤੇ ਵੀ ਇਸ ਗੁਰਦੁਆਰਾ ਸਾਹਿਬ ਸੰਬੰਧੀ ਜਾਣਕਾਰੀ ਲੈਣ ਲਈ ਸਿੱਖ ਦਿੱਲੀ ਜਾਣ ਲੱਗੇ। ਗੁਰਦੁਆਰਾ ਸਾਹਿਬ ਦੇ ਹਾਲਾਤ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਸ. ਹਰਚੰਦ ਸਿੰਘ ਰਈਸ ਲਾਇਲਪੁਰੀ ੨੭ ਜਨਵਰੀ ੧੯੧੪ ਈ. ਨੂੰ ਦਿੱਲੀ ਗਏ ਅਤੇ ਇਨ੍ਹਾਂ ਨੇ ਗੁਰਦੁਆਰਾ ਸੀਸ ਗੰਜ ਸਾਹਿਬ ਅਤੇ ਗੁਰਦੁਆਰਾ ਰਕਾਬ ਗੰਜ ਸਾਹਿਬ ਦੇ ਹਾਲਾਤ ਬਾਰੇ ਜੋ ਜਾਣਕਾਰੀ ਪ੍ਰਾਪਤ ਕੀਤੀ ਉਹ ਪ੍ਰਕਾਸ਼ਿਤ ਰੂਪ ਵਿਚ ਵੀ ਸਾਹਮਣੇ ਆਈ। ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਕੰਧ ਸੰਬੰਧੀ ਜਾਣਕਾਰੀ ਦਿੰਦੇ ਹੋਏ ਇਹ ਲਿਖਦੇ ਹਨ, “ਗਰਬੀ ਹਿੱਸਾ ਗੁਰਦੁਆਰਾ ਕੀ ਦੋਨੋਂ ਫਸੀਲੋਂ ਕੋ ਗਿਰਾ ਕਰ ਏਕ ਨਲਕਾ ਪਾਨੀ ਔਰ ਸੜਕ ਪੁਖਤਾ ਗੁਜ਼ਰਨੇ ਕੀ ਤਜਵੀਜ ਹੈ। ਬਲਕਿ ਏਕ ਫਸੀਲ ਕੋ ਮਜ਼ਦੂਰੋਂ ਨੇ ਗਿਰਾਨਾ ਭੀ ਸ਼ੁਰੂ ਕਰ ਦੀਆ ਥਾ। ਚੁਨਾਂਚਿ ਗੈਂਤੀਓਂ ਕੇ ਨਿਸ਼ਾਨ ਇਸ ਵਕਤ ਫਸੀਲ ਕੇ ਬੈਰੂਨੀ ਹਿੱਸੇ ਪਰ ਮੌਜੂਦ ਹੈ। ਇਸ ਮੌਕਾ ਪਰ ਨਾਬਾਲਗ ਗਰੰਥੀ ਕੀ ਵਾਲਿਦਾਹ ਕੀ

ਫਰਿਆਦ ਔਰ ਆਹ ਵ ਜ਼ਾਰੀ ਕਰਨੇ ਪਰ ਫਸੀਲ ਕਾ ਗਿਰਾਨਾ ਫਿਲਹਾਲ ਰੋਕਾ ਗਿਆ ਹੈ। ਲੇਕਿਨ ਸੜਕ ਔਰ ਨਲਕਾ ਕੇ ਨਿਸ਼ਾਨ ਫਸੀਲ ਕੇ ਬਾਹਰ ਜ਼ਮੀਨ ਪਰ ਮੌਜੂਦ ਹੈਂ ਔਰ ਫਸੀਲ ਕੇ ਕਰੀਬ ਬਾਹਰ ਕੀ ਤਰਫ ਆਹਿਨੀ ਨਲਕੇ ਭੀ ਰਖੇ ਹੂਏ ਹੈਂ।

ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਪੁਨਰ-ਉਸਾਰੀ ਲਈ ਸ. ਸਰਦੂਲ ਸਿੰਘ ਕਵੀਸ਼ਰ ਨੇ ਸਿੱਖਾਂ ਦਾ ਇਕ ਸ਼ਹੀਦੀ ਜਥਾ ਤਿਆਰ ਕੀਤਾ ਸੀ ਜਿਸ ਵਿਚ ੧੦੦ ਅਜਿਹੇ ਸਿੱਖਾਂ ਦੀ ਮੰਗ ਕੀਤੀ ਗਈ ਜਿਹੜੇ ਕੰਧ ਦੀ ਉਸਾਰੀ ਲਈ ਆਪਣਾ ਸਿਰ ਦੇਣ ਲਈ ਤਿਆਰ ਹੋਣ। ੭੦੦ ਤੋਂ ਵਧੇਰੇ ਸਿੱਖਾਂ ਨੇ ਇਸ ਕਾਰਜ ਲਈ ਆਪਣਾ ਸਿਰ ਦੇਣ ਦੀ ਪੇਸ਼ਕਸ਼ ਕੀਤੀ ਅਤੇ ਦਿੱਲੀ ਜਾਣ ਵਾਲੇ ਜਥੇ ਵਿਚ ਆਪਣਾ ਨਾਂ ਲਿਖਵਾਇਆ। ਲੋੜ ਤੋਂ ਵਧੇਰੇ ਨਾਂ ਆ ਜਾਣ ਕਾਰਨ ਹੋਰਨਾਂ ਸਿੱਖਾਂ ਨੂੰ ਰੋਕਣ ਲਈ ਇਕ ਇਸ਼ਤਿਹਾਰ ਦਿੱਤਾ ਗਿਆ ਕਿ-"ਅਜੇ ਤਕ ਹਰ ਰੋਜ 'ਸ਼ਹੀਦੀ ਦਲ' ਵਿਚ ਨਾਮ ਆ ਰਹੇ ਹਨ। ਸਾਰੇ ਤਕਰੀਬਨ ਸੱਤ ਅੱਠ ਸੌ ਬਣ ਗਏ ਹਨ। ਇਸ ਲਈ ਹੁਣ ਅਖ਼ਬਾਰ ਵਿਚ ਛਾਪਣੇ ਬੰਦ ਕਰ ਦਿੱਤੇ ਹਨ। ਵਿਚਾਰ ਕੀਤੀ ਗਈ ਕਿ ਦੋ ਸੱਜਣ ਛੇਤੀ ਦਿੱਲੀ ਭੇਜੇ ਜਾਣ ਜੋ ਸਭ ਹਾਲ ਪੂਰਾ ਪਤਾ ਕਰ ਕੇ ਸਿੱਖ ਲੀਗ ਦੇ ਸਮਾਗਮ ਵੇਲੇ 'ਸ਼ਹੀਦੀ ਦਲ' ਵਿਚ ਪੇਸ਼ ਕਰਨ। ਇਸ ਲਈ ਜ਼ਰੂਰੀ ਬੇਨਤੀ ਹੈ ਕਿ ੧੯, ੨੦ ਅਤੇ ੨੧ ਅਕਤੂਬਰ ਨੂੰ ਜਿਨ੍ਹਾਂ ਸਜਣਾਂ ਨੇ 'ਸ਼ਹੀਦੀ ਦਲ' ਵਿਚ ਨਾਮ ਲਿਖਵਾਏ ਹਨ, ਜ਼ਰੂਰ ਦਰਸ਼ਨ ਦੇਣ ਤਾਂ ਜੋ ਢੱਠੀ ਹੋਈ ਕੰਧ ਚਾੜ੍ਹਨ ਲਈ ਛੇਕੜਲਾ ਫੈਸਲਾ ਕੀਤਾ ਜਾਵੇ।" ਇਸ 'ਸ਼ਹੀਦੀ ਦਲ' ਦੇ ਦਿੱਲੀ ਜਾਣ ਤੋਂ ਪਹਿਲਾਂ ਹੀ ਇਸ ਗੁਰਧਾਮ ਦੀ ਕੰਧ ਦੁਬਾਰਾ ਉਸਾਰ ਦਿੱਤੀ ਗਈ ਸੀ।

੧੯੨੨ ਈ. ਵਿਚ ਮਹੰਤ ਗੁਰਬਖ਼ਸ਼ ਸਿੰਘ ਕੋਲੋਂ ਇਸ ਗੁਰਧਾਮ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਆਇਆ ਅਤੇ ਮੌਜੂਦਾ ਸਮੇਂ ਵਿਚ ਇਸ ਦਾ ਪ੍ਰਬੰਧ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਜਾ ਰਿਹਾ ਹੈ। ਇੱਥੇ ਹੀ ਕਮੇਟੀ ਦਾ ਮੁੱਖ ਦਫ਼ਤਰ ਅਤੇ ਨਵੰਬਰ ੧੯੮੪ ਈ. ਦੇ ਸ਼ਹੀਦ ਸਿੱਖਾਂ ਦੀ ਯਾਦਗਾਰ ਬਣੀ ਹੋਈ ਹੈ। ਦਿੱਲੀ ਦੀ ਸਿੱਖ ਸੰਗਤ ਵੱਲੋਂ ਖ਼ੁਸ਼ੀ-ਗਮੀ ਦੇ ਸਮਾਗਮ ਇਸੇ ਗੁਰਧਾਮ ਵਿਖੇ ਬਣੇ ਹੋਏ ਵਿਭਿੰਨ ਹਾਲਾਂ ਵਿਚ ਕੀਤੇ ਜਾਂਦੇ ਹਨ।

■

# ਕਾਲੇ ਪਾਣੀਆਂ ਦੀ ਸੈਲੂਲਰ ਜੇਲ੍ਹ ਦੇ ਜਾਂਬਾਜ਼ ਸਿਰਲੱਥ ਸ਼ਹੀਦ ਯੋਧੇ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਅੰਡੇਮਾਨ-ਨਿਕੋਬਾਰ ਭਾਰਤ ਦੇ ਦੋ ਟਾਪੂ ਹਨ। ਜਿੱਥੇ ਜਾਣ ਲਈ ਸਮੁੰਦਰ ਵਿੱਚੋਂ ਦੀ ਪਹਿਲਾਂ ਸਮੁੰਦਰੀ ਜਹਾਜ਼ ਅਤੇ ਅਜੋਕੇ ਸਮੇਂ ਹਵਾਈ ਜਹਾਜ਼ ਦੁਆਰਾ ਵੀ ਜਾਇਆ ਜਾ ਸਕਦਾ ਹੈ। ਇਨ੍ਹਾਂ ਟਾਪੂਆਂ ਦੇ ਰਾਜਨੀਤਕ-ਪ੍ਰਬੰਧਕੀ ਢਾਂਚੇ ਨੂੰ ਚਲਾਉਣ, ਉੱਥੋਂ ਦੇ ਵਸਨੀਕਾਂ ਖਾਸ ਕਰਕੇ ਅਤੀ ਕਠੋਰ ਅਤੇ ਸਖਤ ਜੇਲ੍ਹ ਸਜ਼ਾਵਾਂ ਭੁਗਤਣ ਲਈ ਜਾਂ ਲੋੜ ਅਨੁਸਾਰ ਸੈਲੂਲਰ ਜੇਲ੍ਹ ਵਿਚ ਹੋਰ ਬੰਦੀ ਕੈਦੀਆਂ ਦੇ ਪ੍ਰਬੰਧ ਦਾ ਕਾਰਜ ਇਕ ਉਪ-ਰਾਜਪਾਲ ਕਰਦਾ ਹੈ। ਜਿਹੜਾ ਸਿੱਧੇ ਤੌਰ ਉਤੇ ਭਾਰਤ ਦੇ ਗ੍ਰਹਿ ਮੰਤਰੀ ਤਥਾ ਗ੍ਰਹਿ ਸਕੱਤਰ ਦੇ ਤਹਿਤ ਹੀ ਕਾਰਜਸ਼ੀਲ ਰਹਿੰਦਾ ਹੈ। ਸੈਲੂਲਰ ਜੇਲ੍ਹ ਬਰਮਾ ਦੀ ਮਾਂਡਲੇ ਜੇਲ੍ਹ ਤੋਂ ਬਾਅਦ ਦੁਨੀਆ ਦੀ ਸਭ ਤੋਂ ਵੱਧ ਜ਼ੁਲਮੀ ਅਤੇ ਬਦਨਾਮ ਜੇਲ੍ਹ ਹੈ। ਇਸ ਤੋਂ ਬਾਅਦ ਹੀ ਜ਼ਿਲ੍ਹਾ ਪਟਿਆਲਾ ਦੇ ਸ਼ਹਿਰ ਨਾਭਾ ਦੀ ਉੱਚ ਸੁਰੱਖਿਆ ਵਾਲੀ ਜੇਲ੍ਹ ਹੈ। ਇਨ੍ਹਾਂ ਜੇਲ੍ਹਾਂ ਵਿਚ ਸਮੇਂ ਦੀਆਂ ਸਰਕਾਰਾਂ ਦੀਆਂ ਨਜ਼ਰਾਂ ਵਿਚ ਅਤੀ ਖੂੰਖਾਰ ਅਤੇ ਖ਼ਤਰਨਾਕ ਸਮਝੇ ਜਾਂਦੇ ਕੈਦੀਆਂ ਨੂੰ ਰੱਖਿਆ ਜਾਂਦਾ ਹੈ ਜਿੱਥੇ ਉਨ੍ਹਾਂ ਨਾਲ ਕੇਵਲ ਅਣਮਨੁੱਖੀ ਵਿਹਾਰ ਹੀ ਨਹੀਂ ਸਗੋਂ ਅਣਮਨੁੱਖੀ ਤਸੀਹੇ ਵੀ ਦਿੱਤੇ ਜਾਂਦੇ ਹਨ। ਉੱਥੇ ਮਨੁੱਖੀ ਅਧਿਕਾਰਾਂ ਦੀ ਕੋਈ ਗੱਲਬਾਤ ਹੀ ਨਹੀਂ ਹੁੰਦੀ। ਨਾਭੇ ਦੀ ਜੇਲ੍ਹ ਦੇ ਅੰਦਰਲੇ ਹਾਲਾਤ ਬਾਰੇ ਇੱਕੋ ਗੱਲ ਨਾਲ ਹੀ ਪਾਠਕਾਂ ਨੂੰ ਸਮਝ ਆ ਜਾਵੇਗੀ ਕਿ ਜਦੋਂ ਆਪਣੇ ਧਾਰਮਿਕ ਅਤੇ ਰਾਜਸੀ ਹੱਕਾਂ ਦੀ ਬਹਾਲੀ ਲਈ ਖਾਲਸਾ ਪੰਥ ਵੱਲੋਂ ਸ੍ਰੀ ਅਕਾਲ ਤਖਤ ਸਾਹਿਬ ਦੀ ਅਗਵਾਈ ਹੇਠ ਬਿਲਕੁਲ ਸ਼ਾਂਤਮਈ ੧੯੨੩-੧੯੨੫ ਵਿਚ ਜੈਤੋ ਦਾ ਮੋਰਚਾ ਲਗਾਇਆ ਸੀ। ਜਥਿਆਂ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਗੁਰਦੁਆਰਾ ਸ੍ਰੀ ਗੰਗਸਰ ਜੈਤੋ ਫਰੀਦਕੋਟ ਵਿਖੇ ਅੰਗਰੇਜ਼ਾਂ ਵੱਲੋਂ ਖੰਡਤ ਸ੍ਰੀ ਅਖੰਡ ਪਾਠ ਸਾਹਿਬ ਨੂੰ ਪੂਰੀ ਗੁਰਮਰਯਾਦਾ ਨਾਲ ਕਰਨ ਅਤੇ ਨਾਭਾ ਨਰੇਸ਼ ਦੀ ਗੱਦੀ ਬਹਾਲੀ ਲਈ ਮੰਗ ਲੈ ਕੇ 'ਸਤਿਨਾਮ ਵਾਹਿਗੁਰੂ' ਦਾ ਜਾਪ ਕਰਦਿਆਂ ਪੈਦਲ ਲੰਮਾ ਸਫਰ ਕੀਤਾ ਜਾਂਦਾ ਸੀ। ਬਿਲਕੁਲ ਨਿਹੱਥੇ (ਕੇਵਲ ਗਾਤਰੇ ਵਾਲੀ ਛੋਟੀ ਕਿਰਪਾਨ ਨੂੰ ਛੱਡ ਕੇ) ਜਥਿਆਂ ਉੱਤੇ ਬੜੀ ਹੀ ਬੇਰਹਿਮੀ, ਬੇਦਰਦੀ ਅਤੇ ਨਿਰਦਈ ਤਰੀਕੇ ਨਾਲ ਅੰਗਰੇਜ਼ ਦੀ ਪੁਲਿਸ ਵੱਲੋਂ ਲਾਠੀਚਾਰਜ, ਗੋਲੀਆਂ ਦੀ ਬੁਛਾੜ ਅਤੇ ਘੋੜਿਆਂ ਦੇ ਸੁਮਾਂ ਹੇਠ ਦਰੜਕੇ ਸਿੰਘਾਂ ਨੂੰ ਸ਼ਹੀਦ ਕੀਤਾ ਜਾਂਦਾ ਸੀ। ਉਸ ਸਮੇਂ ਸਥਿਤੀ ਦਾ ਜਾਇਜ਼ਾ ਲੈਣ ਅਤੇ ਜ਼ਮੀਨੀ ਸੱਚਾਈ ਤੋਂ ਜਾਣੂ ਹੋਣ ਲਈ ਅਖੌਤੀ ਰਾਸ਼ਟਰੀ ਕਾਂਗਰਸੀ ਨੇਤਾ ਪੰਡਤ ਜਵਾਹਰ ਲਾਲ ਨਹਿਰੂ

---

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ। ਮੋ : ੯੯੧੫੮-੦੫੧੦੦*

ਅਤੇ ਮਦਨ ਮੋਹਨ ਮਾਲਵੀਆ ਹੁਰੀਂ ਆਏ। ਸਰਕਾਰ ਨੇ ਨਹਿਰੂ ਨੂੰ ਗ੍ਰਿਫਤਾਰ ਕਰ ਕੇ ਨਾਭਾ ਜੇਲ ਵਿਚ ਬੰਦ ਕਰ ਦਿੱਤਾ। ਮਖਮਲੀ ਗੱਦਿਆਂ ਅਤੇ ਨਿਵਾਰੀ ਪਲੰਘਾਂ ਉੱਤੇ ਸੋਣ ਵਾਲੇ ਵੱਡੀਆਂ-ਵੱਡੀਆਂ ਸ਼ਾਨਦਾਰ ਕਾਰਾਂ ਜਾਂ ਜਹਾਜ਼ਾਂ ਵਿਚ ਸਫਰ ਕਰਨ ਵਾਲੇ, ਅੰਗਰੇਜ਼ੀ ਸਕੂਲਾਂ/ਕਾਲਜਾਂ ਅਤੇ ਅੰਗਰੇਜ਼ੀ ਸਭਿਆਚਾਰ ਵਿਚ ਵੱਡੇ ਹੋਏ ਅਮੀਰਜ਼ਾਦੇ ਨਹਿਰੂ ਹੁਰੀਂ ਉਸ ਜੇਲ੍ਹ ਵਿਚ ਇੱਕੋ ਰਾਤ ਵਿਚ ਹੀ ਤੜਫ ਗਏ ਸਨ। ਤਾਰਾਂ ਖੜਕ ਗਈਆਂ ਕਿਉਂ ਕਿ ਉਨ੍ਹਾਂ ਦੇ ਪਿਤਾ ਮੋਤੀ ਲਾਲ ਨਹਿਰੂ ਦੀ ਸਰਕਾਰ-ਏ-ਦਰਬਾਰੇ ਪੂਰੀ ਪੁੱਛ-ਪ੍ਰਤੀਤ ਸੀ। ਉਸ ਨੇ ਸਰਕਾਰ ਅੱਗੇ ਬੇਨਤੀ ਕਰ ਕੇ ਅਗਲੇ ਹੀ ਦਿਨ ਨਹਿਰੂ ਨੂੰ ਜੇਲ੍ਹ ਵਿੱਚੋਂ ਰਿਹਾਅ ਕਰਵਾ ਲਿਆ ਸੀ ਅਤੇ ਅਖੌਤੀ ਰਾਸ਼ਟਰਵਾਦੀ "ਅੱਧੀ ਤੇਰੀ ਆਂ ਮੁਲਾਹਜ਼ੇਦਾਰਾ ਅੱਧੀ ਹਾਂ ਗਰੀਬ ਜੱਟ ਦੀ" ਅਖਾਣ ਵਾਂਗ ਸਰਕਾਰ-ਅੰਗਰੇਜ਼ੀ ਨਾਲ ਅੰਦਰੋਂ-ਅੰਦਰੀ ਮਿਲ ਰਹਿੰਦੇ ਸਨ, ਇਹ ਦੇਸ਼ ਦੀ ਬਦਕਿਸਮਤੀ ਹੀ ਸਮਝੋ ਅਤੇ ਉਨ੍ਹਾਂ ਸਮੂਹ ਕੁਰਬਾਨੀ ਦੇ ਪੁੰਜ ਸੰਘਰਸ਼ੀ ਯੋਧਿਆਂ ਅਤੇ ਲਾਸਾਨੀ ਸੱਚੇ ਦੇਸ਼ ਭਗਤ ਸ਼ਹੀਦਾਂ ਦਾ ਇਹ ਅਪਮਾਨ ਹੀ ਸੀ। ਇਹੋ ਜਿਹੀ ਹੈ ਨਾਭਾ ਜੇਲ੍ਹ, ਪਰੰਤੂ ਕਾਲੇਪਾਣੀ ਦੀ ਜੇਲ੍ਹ ਤਾਂ ਨਾਭੇ ਵਾਲੀ ਜੇਲ੍ਹ ਤੋਂ ਇਕ ਹਜ਼ਾਰ ਗੁਣਾਂ ਵੱਧ ਕਠੋਰ, ਸਖਤ ਜੇਲ੍ਹ ਹੈ, ਜਿੱਥੇ ਕੈਦੀਆਂ ਨੂੰ ਮਨੁੱਖ ਤਾਂ ਦੂਰ ਦੀ ਗੱਲ ਉਨ੍ਹਾਂ ਨੂੰ ਪਸ਼ੂ ਵੀ ਨਹੀਂ ਸੀ ਸਮਝਿਆ ਜਾਂਦਾ। ਇਹ ਕਾਲੇਪਾਣੀ ਦੀ ਉਹ ਜੇਲ੍ਹ ਹੈ, ਜਿਸ ਵਿਚ ਅਜ਼ਾਦੀ ਦੇ ਲੰਮੇ ਸੰਘਰਸ਼ ਵਿਚ ਕਾਰਜਸ਼ੀਲ ਸੂਰਮਿਆਂ ਨੂੰ ਸਮੇਂ ਦੀਆਂ ਅੰਗਰੇਜ਼ੀ ਸਾਮਰਾਜ ਦੀਆਂ ਅਦਾਲਤਾਂ 'ਕਾਲੇਪਾਣੀ' ਦੀ ਸਜ਼ਾ ਸੁਣਾ ਕੇ ਭੇਜ ਦਿੰਦੀਆਂ ਸਨ। ਇਨ੍ਹਾਂ ਦਾ ਸਰਵੇਅ ਕਰਾਉਣ ਅਤੇ ਮੌਜੂਦ ਰਿਕਾਰਡ ਤੋਂ ਸਪੱਸ਼ਟ ਸੀ ਅਤੇ ਅੱਜ ਵੀ ਹੈ ਕਿ ਉਨ੍ਹਾਂ ਕੈਦੀਆਂ ਵਿਚ ੯੦% ਬਾਬਾ ਮਹਾਰਾਜ ਸਿੰਘ ਤੋਂ ਲੈ ਕੇ ਡਾ. ਦੀਵਾਨ ਸਿੰਘ 'ਕਾਲੇਪਾਣੀ' ਤੀਕ ਸਿੱਖ ਸੰਘਰਸ਼ੀ ਯੋਧੇ ਹੀ ਸਨ। ਜਿਨ੍ਹਾਂ ਦੀਆਂ ਯਾਦਾਂ ਅਤੇ ਨਿਸ਼ਾਨੀਆਂ, ਇਤਿਹਾਸ ਨੂੰ ਸਮੇਂ ਦੀਆਂ ਕੇਂਦਰੀ ਸਰਕਾਰਾਂ ਵੱਲੋਂ ਬੜੀ ਬੇਹਯਾਈ ਅਤੇ ਢੀਠਤਾ ਨਾਲ ਬਿਲਕੁਲ ਮਿਟਾ ਹੀ ਦਿੱਤਾ ਗਿਆ ਹੈ। ਸਗੋਂ ਜਿਹੜੇ ਲੋਕ ਲਿਖਤੀ ਮੁਆਫੀਆਂ ਮੰਗ ਕੇ ਬਾਹਰ ਆ ਗਏ ਜਾਂ ਫਿਰ ਉਹ ਲੋਕ ਜਿਨ੍ਹਾਂ ਨੇ ਜਪਾਨੀਆਂ ਦੇ (੧੯੪੨-੪੫) ਟਾਪੂ ਉਤੇ ਕਬਜ਼ੇ ਸਮੇਂ ਜਪਾਨੀ ਫੌਜ ਨਾਲ ਰਲ ਕੇ ਭਾਰਤੀਆਂ ਖਾਸ ਕਰਕੇ ਸਿੱਖਾਂ ਉੱਤੇ ਅਣਗਿਣਤ ਅਣਮਨੁੱਖੀ ਤਸ਼ੱਦਦ ਕਰਵਾਇਆ, ਸ਼ਹੀਦ ਕਰਵਾ ਦਿੱਤਾ। ਉਨ੍ਹਾਂ ਦੀਆਂ ਤਸਵੀਰਾਂ ਅਤੇ ਉਨ੍ਹਾਂ ਦੇ ਬੁੱਤ ਲਗਾਏ ਗਏ ਹਨ। ਉਨ੍ਹਾਂ ਦੀਆਂ ਯਾਦਗਾਰਾਂ ਬਣਾਈਆਂ ਹੋਈਆਂ ਹਨ। ਜਿਹੜਾ (LIGHT AND SOUND SHOW) ਰੋਸ਼ਨੀ ਅਤੇ ਅਵਾਜ਼ ਵਾਲਾ ਸ਼ੋਅ ਦਿਖਾਇਆ ਜਾਂਦਾ ਹੈ। ਉਸ ਵਿੱਚੋਂ ਸਿੱਖ ਸੰਘਰਸ਼ੀ ਯੋਧਿਆਂ ਨੂੰ ਮੁਢੋਂ ਹੀ ਅਲੋਪ ਕਰ ਦਿੱਤਾ ਗਿਆ। ਇਸ ਤੋਂ ਵੱਡੀ ਬੇਇਨਸਾਫੀ ਅਤੇ ਬੇਈਮਾਨੀ ਹੋਰ ਕੀ ਹੋ ਸਕਦੀ ਹੈ? ਸੈਲੂਲਰ ਜੇਲ੍ਹ ਵਿਚ ਹਮੇਸ਼ਾ ਹੀ ਘੁੱਪ ਹਨੇਰਾ ਰਹਿੰਦਾ ਹੈ। ਜਿਹੜੀ ਕਾਲ ਕੋਠੜੀ (CELL) ਵਿਚ ਜੰਗ-ਏ-ਅਜ਼ਾਦੀ ਦੇ ਪਹਿਲੇ ਲਾਸਾਨੀ ਸੰਘਰਸ਼ੀ ਯੋਧੇ ਸ਼ਹੀਦ ਬਾਬਾ ਮਹਾਰਾਜ ਸਿੰਘ ਨੂੰ ਰੱਖਿਆ ਗਿਆ ਉਸ ਕੋਠੜੀ ਵਿਚ ੨੪ ਘੰਟਿਆਂ ਵਿਚ ਰੋਸ਼ਨੀ ਦੀ ਇਕ ਕਿਰਨ ਵੀ ਨਹੀਂ ਸੀ ਆਉਂਦੀ।

ਜਿਹੜੀ ਕੋਠੜੀ ਵਿਚ ਡਾ. ਦੀਵਾਨ ਸਿੰਘ 'ਕਾਲੇ ਪਾਣੀ' ਨੂੰ ਰੱਖਿਆ ਗਿਆ ਸੀ ਅਤੇ ਉਨ੍ਹਾਂ ਉੱਤੇ ਲਗਾਤਾਰ ੮੭ ਦਿਨ ਬੇਹੱਦ ਭਾਰੀ ਤਸ਼ੱਦਦ ਢਾਹਿਆ ਗਿਆ, ਅਣਮਨੁੱਖੀ, ਅਸਹਿ ਅਤੇ ਅਕਹਿ ਤਸੀਹੇ ਦਿੱਤੇ ਜਾਂਦੇ ਰਹੇ, ਉਥੇ ਵੀ ਰੋਸ਼ਨੀ ਦਾ ਨਾਮੋ ਨਿਸ਼ਾਨ ਨਹੀਂ ਸੀ। ਦੂਸਰੇ ਪਾਸੇ ਸਰਕਾਰ-ਅੰਗਰੇਜ਼ੀ, ਜੋ ਆਪਣੇ ਆਪ ਨੂੰ ਦੁਨੀਆ ਦੀ ਸਭ ਤੋਂ ਵੱਧ ਸਭਿਅਕ ਕੌਮ ਕਹਾਉਂਦੀ ਹੈ, ਉਨ੍ਹਾਂ ਦੇ ਰਾਜ ਪ੍ਰਬੰਧ ਵਿਚ ਨਾ ਕੋਈ ਕਾਨੂੰਨ, ਨਾ ਕੋਈ ਦਲੀਲ, ਨਾ ਕੋਈ ਅਪੀਲ ਸੀ। ਉਨ੍ਹਾਂ ਦੇ ਕੋਸ਼ (DICTIONARY) ਵਿਚ ਇਨਸਾਨੀਅਤ, ਇਨਸਾਫ, ਮਨੁੱਖੀ ਅਧਿਕਾਰ ਅਤੇ ਮਨੁੱਖੀ ਬਰਾਬਰੀ ਦਾ ਅੱਖਰ ਹੀ ਨਹੀਂ ਸੀ। ਪੂਰੀ ਕਾਲੀ ਹਨ੍ਹੇਰਗਰਦੀ ਸੀ। ਮੈਂ ਹਥਲੇ ਲੇਖ ਦੀ ਲੰਬਾਈ ਦੀ ਸੀਮਾ ਨੂੰ ਮੁੱਖ ਰੱਖਦਿਆਂ ਕੇਵਲ ਦੋ ਮਹਾਨ ਸ਼ਖ਼ਸੀਅਤਾਂ ਦਾ ਹੀ ਜ਼ਿਕਰ ਕੀਤਾ ਹੈ ਪਰੰਤੂ ਉਥੇ ਤਾਂ ਸਾਰੇ ਸਿੱਖ ਕੈਦੀਆਂ ਨਾਲ ਇਹੋ ਕੁਝ ਵਾਪਰਦਾ ਸੀ।

ਇਹ ਵੀ ਇਤਿਹਾਸਿਕ ਅਤੇ ਅਕੱਟ ਸੱਚਾਈ ਹੈ ਕਿ ਜਦੋਂ ੧੯੪੨-੧੯੪੫ ਦੌਰਾਨ ਇਨ੍ਹਾਂ ਟਾਪੂਆਂ ਉੱਤੇ ਅੰਗਰੇਜ਼ ਦੀ ਥਾਂ ਜਪਾਨੀਆਂ ਦਾ ਕਬਜ਼ਾ ਹੋ ਗਿਆ; ਜਿਸ ਨੂੰ ਇਤਿਹਾਸ ਵਿਚ ਅੰਗਰੇਜ਼ੀ ਭਾਸ਼ਾ ਵਿਚ (JAPANESEE OCCUPATION) ਕਿਹਾ ਗਿਆ। ਜਿੱਥੇ ਸੁਭਾਸ਼ ਚੰਦਰ ਬੋਸ ਦੀ ਇੰਡੀਅਨ ਨੈਸ਼ਨਲ ਆਰਮੀ (I.N.A.) ਅਤੇ ਜਪਾਨੀ ਫੌਜ ਦਾ ਕਬਜ਼ਾ ਸੀ। ਉਨ੍ਹਾਂ ਦਿਨਾਂ ਵਿਚ ਤਾਂ ਬੇਹਯਾਈ ਨਾਲ ਕੀਤਾ ਜਾਂਦਾ ਜ਼ਬਰ, ਜ਼ੁਲਮ, ਤਸ਼ੱਦਦ ਅਤੇ ਧੱਕਾ ਸਾਰੀਆਂ ਹੱਦਾਂ-ਬੰਨੇ ਟੱਪ ਗਿਆ ਸੀ। ਉਸ ਸਮੇਂ ਦੀ ਅਤਿ ਦੀ ਹਨ੍ਹੇਰਗਰਦੀ ਨੇ ਤਾਂ ਇਤਿਹਾਸ ਨੂੰ ਵੀ ਸ਼ਰਮਸਾਰ ਕਰ ਦਿੱਤਾ ਸੀ। ਇਨ੍ਹਾਂ ਅਕੱਟ ਤੱਥਾਂ ਅਤੇ ਸੱਚਾਈਆਂ ਤੋਂ ਪਰਦਾ ਮੁਕੰਮਲ ਰੂਪ ਵਿਚ ਡਾ. ਦੀਵਾਨ ਸਿੰਘ ਜੀ 'ਕਾਲੇ ਪਾਣੀ' ਦੇ ਬੇਟੇ ਡਾ. ਮਹਿੰਦਰ ਸਿੰਘ ਢਿੱਲੋਂ ਨੇ ਆਪਣੀ ਸ਼ਾਹਕਾਰ ਪੁਸਤਕ "A TITAN IN THE ANDAMAN" ਭਾਵ 'ਅੰਡੇਮਾਨ ਵਿਚ ਇਕ ਬੱਬਰ ਸ਼ੇਰ' ਵਿਚ ਪੂਰੀ ਤਰ੍ਹਾਂ ਲਿਖ ਦਿੱਤਾ ਹੈ। ਡਾ. ਮਹਿੰਦਰ ਸਿੰਘ (ਢਿੱਲੋਂ) ਜਿਨ੍ਹਾਂ ਨੇ ਸਾਰੀ ਸੱਚਾਈ ਅਤੇ ਟਾਪੂ ਦੇ ਹਾਲਾਤ ਜਾਣਨ ਲਈ ਉੱਥੇ ਅਜ਼ਾਦੀ ਤੋਂ ਬਾਅਦ ਕਾਇਮ ਕੀਤੀਆਂ ਗਈਆਂ, ਬਿਲਕੁਲ ਝੂਠ ਉੱਤੇ ਅਧਾਰਿਤ, ਕਲਪਿਤ ਕਹਾਣੀਆਂ ਘੜ ਕੇ ਸਿਰਜੇ ਗਏ ਇਤਿਹਾਸ ਬਾਰੇ ਜਾਣਨ ਲਈ ਟਾਪੂ ਦੇ ਕਈ ਦੌਰੇ ਕੀਤੇ। ਜਿਸ ਉਪਰੰਤ ਉਨ੍ਹਾਂ ਨੇ ਇਹ ਪੁਸਤਕ ਹੋਂਦ ਵਿਚ ਲਿਆ ਕੇ ਖ਼ਾਲਸਾ ਪੰਥ, ਸਿੱਖ ਕੌਮ ਤਥਾ ਸਮੂਹ ਅਜ਼ਾਦੀ ਦੇ ਸੱਚੇ ਪਰਵਾਨਿਆਂ, ਭਾਰਤ ਦੇ ਅਸਲੀ ਸਪੂਤਾਂ ਦੀ ਦਾਸਤਾਨ ਸੰਸਾਰ ਦੇ ਸਾਹਮਣੇ ਲਿਖਤੀ ਰੂਪ ਵਿਚ ਪ੍ਰਗਟ ਕਰ ਕੇ ਉੱਤਮ ਅਤੇ ਸ਼ਲਾਘਾਯੋਗ ਕਾਰਜ ਕੀਤਾ ਹੈ ਅਤੇ ਸੱਚਿਆਂ ਅਤੇ ਝੂਠਿਆਂ ਬਾਰੇ ਅਸਲੀਅਤ ਤੋਂ ਪਰਦਾ ਚੁੱਕ ਦਿੱਤਾ ਹੈ ਪਰੰਤੂ ਇੱਥੇ ਇਹ ਗੱਲ ਸਭ ਨੂੰ ਸਮਝਣ ਦੀ ਲੋੜ ਹੈ ਕਿ ਜਿਸ ਤਰ੍ਹਾਂ ਕਿਹਾ ਜਾਂਦਾ ਹੈ ਕਿ ਇਤਿਹਾਸ ਸਮੇਂ ਦੀਆਂ ਸਰਕਾਰਾਂ ਦੀ ਹੀ ਦਾਸੀ-ਵੇਸਵਾ ਹੁੰਦਾ ਹੈ (HISTORY IS A PROTICHUTE; IT IS RE-WRITTEN) ਉਹ ਆਪਣੀ ਰਾਜਸੀ ਤਾਕਤ ਦਾ ਨਜਾਇਜ਼ ਲਾਭ ਉਠਾ ਕੇ ਸਹੀ ਅਤੇ ਸੱਚੇ ਇਤਿਹਾਸ ਨੂੰ ਮਿਟਾ ਕੇ ਉਸ ਦੀ ਥਾਂ ਨਕਲੀ,

ਝੂਠਾ ਅਤੇ ਮਨਘੜਤ ਇਤਿਹਾਸ ਸਿਰਜ ਦਿੱਤਾ ਜਾਂਦਾ ਹੈ। ਇੱਥੇ ਵੀ ਇਹੋ ਕੁਝ ਵਾਪਰਿਆ ਜਾਂ ਇਹ ਕਹਿ ਲਵੋ ਕਿ ਭਾਰਤ ਦੀ ਜ਼ੰਗ-ਏ-ਅਜ਼ਾਦੀ ਦੇ ਮੁਕੰਮਲ ਇਤਿਹਾਸ ਨਾਲ ਹੀ ਬਲਾਤਕਾਰ ਕਰ ਦਿੱਤਾ ਗਿਆ ਹੈ। ਸੱਚਾਈ ਨੂੰ ਬਿਲਕੁਲ ਮਿਟਾਇਆ ਗਿਆ ਹੈ ਜਾਂ ਉਸ ਬਾਰੇ ਸ਼ੰਕੇ, ਸ਼ੱਕ-ਸੁਭੇ ਖੜੇ ਕਰ ਕੇ ਉਸ ਨੂੰ ਗੰਧਲਾ ਕਰ ਦਿੱਤਾ ਗਿਆ ਹੈ। ਮਨਘੜਤ ਕਹਾਣੀਆਂ ਬਣਾ ਕੇ ਬਿਲਕੁਲ ਝੂਠ ਉੱਤੇ ਨਿਰਭਰ ਉਨ੍ਹਾਂ ਲੋਕਾਂ ਨੂੰ ਇਤਿਹਾਸ ਵਿਚ ਹੀਰੋ ਬਣਾ ਕੇ ਪੇਸ਼ ਹੀ ਨਹੀਂ ਕੀਤਾ ਗਿਆ ਸਗੋਂ ਹਰ ਰੋਜ਼ ਸਰਕਾਰੀ ਮੀਡੀਆ ਰਾਹੀਂ ਬਹੁਤ ਸਾਲਾਹਿਆ ਵੀ ਜਾ ਰਿਹਾ ਹੈ। ਪਰੰਤੂ ਹੁਣ ਇੰਟਰਨੈੱਟ (INTERNET) ਦਾ ਸਮਾਂ ਹੈ। ਸਿਆਣੇ ਅਤੇ ਸੁਚੇਤ ਲੋਕ ਤੁਰੰਤ ਸੱਚਾਈ ਲੱਭ ਲੈਂਦੇ ਹਨ। ਇਸੇ ਕਰਕੇ ਅੱਜ ਸਖਤ ਲੋੜ ਹੈ ਕਿ ਸਾਰੇ ਪੁਰਾਣੇ ਅਤੇ ਸਹੀ ਇਤਿਹਾਸਿਕ ਤੱਥਾਂ, ਅਕੱਟ ਸੱਚਾਈਆਂ ਦੀ ਡੂੰਘੀ ਖੋਜ ਕਰਵਾ ਕੇ ਸਹੀ ਇਤਿਹਾਸ ਸਿਰਜਿਆ ਜਾਵੇ। ਅਜੋਕੇ ਸਮੇਂ ਇਹੋ ਹੀ ਵੱਡੀ ਕੌਮੀ ਸੇਵਾ ਹੋਵੇਗੀ। ਖਾਲਸਾ ਪੰਥ ਦੀਆਂ ਸਮੂਹ ਸੰਸਥਾਵਾਂ, ਬੁੱਧੀਜੀਵੀਆਂ, ਇਤਿਹਾਸਕਾਰਾਂ, ਨੂੰ ਇਸ ਪਾਸੇ ਸਭ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ।

ਇੱਥੇ ਇਹ ਲਿਖਣਾ ਵੀ ਉਪਯੋਗੀ ਹੋਵੇਗਾ ਕਿ ਲੇਖਕ ਨੇ ਆਪਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨਗੀ ਕਾਰਜਕਾਲ ਸਮੇਂ ਕਾਲੇ ਪਾਣੀਆਂ ਦਾ ਸੱਚ ਜਾਣਨ ਲਈ ਇਕ ਸੱਤ-ਮੈਂਬਰੀ ਕਮੇਟੀ ਬਣਾਈ ਸੀ। ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਤੱਤਕਾਲੀ ਜਰਨਲ ਸਕੱਤਰ, ਐਡੀਸ਼ਨਲ ਸਕੱਤਰ, ਪੱਤਰਕਾਰ, ਕਾਲਜ ਪ੍ਰਿੰਸੀਪਲ ਆਦਿ ਪ੍ਰਸਿੱਧ ਬੁੱਧੀਜੀਵੀ ਸ਼ਾਮਲ ਸਨ। ਉਸ ਕਮੇਟੀ ਨੇ ਮੌਕੇ 'ਤੇ ਪਹੁੰਚ ਕੇ ਕਈ ਦਿਨ ਟਾਪੂ ਦਾ ਦੌਰਾ ਕੀਤਾ। ਟਾਪੂਆਂ ਦੇ ਗੇਟ ਅਤੇ ਗੇਟ ਦੇ ਅੰਦਰ ਸਥਾਪਿਤ ਕੀਤੇ ਗਏ ਬੁੱਤਾਂ ਅਤੇ ਹੋਰ ਨਿਸ਼ਾਨੀਆਂ ਦਾ ਵੀ ਜਾਇਜ਼ਾ ਲਿਆ ਅਤੇ ਉੱਥੇ ਮੌਜੂਦ ਲੋਕਾਂ ਤੋਂ ਵੀ ਅਸਲੀ ਤੱਥ ਜਾਣਨ ਦੀ ਕੋਸ਼ਿਸ਼ ਕੀਤੀ, ਉੱਥੇ ਤਾਇਨਾਤ ਸਰਕਾਰੀ ਉਪ ਰਾਜਪਾਲ ਸ੍ਰੀ ਜਗਦੀਸ਼ ਮੁਖੀ ਨਾਲ ਵੀ ਗੱਲਬਾਤ ਕੀਤੀ। ਪਾਠਕਾਂ ਦੀ ਜਾਣਕਾਰੀ ਲਈ ਕਮੇਟੀ ਦੀ ਰਿਪੋਰਟ ਨਿਮਨ ਅਨੁਸਾਰ ਹੈ:

**ਸੈਲੂਲਰ ਜੇਲ੍ਹ ਦੇ ਪੰਜਾਬੀ/ ਸਿੱਖ ਅਜ਼ਾਦੀ ਘੁਲਾਟੀਆਂ ਸੰਬੰਧੀ ਰਿਪੋਰਟ**

ਅੰਡੇਮਾਨ ਅਤੇ ਨਿਕੋਬਾਰ ਦੀਪ ਸਮੂਹ ਦੀ ਰਾਜਧਾਨੀ ਪੋਰਟ ਬਲੇਅਰ ਵਿਖੇ ਮੌਜੂਦ ਸੈਲੂਲਰ ਜੇਲ੍ਹ ਭਾਰਤ ਦੇ ਸੁਤੰਤਰਤਾ ਸੈਨਾਨੀਆਂ ਤੇ ਹੋਏ ਅਣਮਨੁੱਖੀ ਤਸ਼ੱਦਦ ਦੀ ਯਾਦ ਦਿਵਾਉਂਦੀ ਹੈ। ਇਸ ਜੇਲ੍ਹ ਨੂੰ ਭਾਰਤ ਦੀ ਰਾਸ਼ਟਰੀ ਯਾਦਗਾਰ ਵਜੋਂ ਸਥਾਪਿਤ ਅਤੇ ਵਿਕਸਿਤ ਕੀਤਾ ਗਿਆ ਹੈ। ਸੁਤੰਤਰਤਾ ਅੰਦੋਲਨ ਦੀ ਯਾਦ ਦਿਵਾਉਂਦੀਆਂ ਗੈਲਰੀਆਂ ਅਤੇ ਮਿਊਜ਼ੀਅਮ ਇਸ ਵਿਚ ਸਥਾਪਿਤ ਕੀਤੇ ਗਏ ਹਨ। ਭਾਰਤ ਦੇ ਸੁਤੰਤਰਤਾ ਅੰਦੋਲਨ ਵਿਚ ਪੰਜਾਬੀਆਂ ਅਤੇ ਵਿਸ਼ੇਸ਼ ਤੌਰ 'ਤੇ ਸਿੱਖਾਂ ਦਾ ਸਭ ਤੋਂ ਵਧੇਰੇ ਯੋਗਦਾਨ ਰਿਹਾ ਹੈ ਪਰ ਇਨ੍ਹਾਂ ਗੈਲਰੀਆਂ ਵਿਚ ਉਨ੍ਹਾਂ ਦੇ ਯੋਗਦਾਨ ਨੂੰ ਮੁਕਾਬਲਤਨ ਬਹੁਤ ਘੱਟ ਪੇਸ਼ ਕੀਤਾ ਗਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਇਸ ਦਾ ਗੰਭੀਰ ਨੋਟਿਸ ਲੈਂਦੇ ਹੋਏ ੨੨ ਅਪ੍ਰੈਲ, ੨੦੧੭ ਨੂੰ ਚੰਡੀਗੜ੍ਹ ਵਿਖੇ ਇਕ

ਰਾਸ਼ਟਰੀ ਸੈਮੀਨਾਰ ਦਾ ਆਯੋਜਨ ਕੀਤਾ ਸੀ ਜਿਸ ਵਿਚ ਫ਼ੈਸਲਾ ਲੈਂਦੇ ਹੋਏ ਇਕ ਕਮੇਟੀ ਦਾ ਗਠਨ ਕੀਤਾ ਗਿਆ। ਕਮੇਟੀ ਨੂੰ ਪੋਰਟ ਬਲੇਅਰ ਜੇਲ੍ਹ ਦਾ ਦੌਰਾ ਕਰ ਕੇ ਤੱਥਾਂ ਦੀ ਪੜਤਾਲ ਕਰਨ ਦੀ ਜ਼ਿੰਮੇਵਾਰੀ ਸੌਂਪੀ ਗਈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਸ. ਅਮਰਜੀਤ ਸਿੰਘ (ਚਾਵਲਾ) ਦੀ ਅਗਵਾਈ ਅਧੀਨ ਇਕ ਸੱਤ ਮੈਂਬਰੀ ਵਫ਼ਦ ੨੯-੦੪-੨੦੧੭ ਤੋਂ ੦੩-੦੫-੨੦੧੭ ਤਕ ਪੋਰਟ ਬਲੇਅਰ ਗਿਆ ਜਿਸ ਵਿਚ ਹੇਠ ਲਿਖੇ ਮੈਂਬਰ ਸ਼ਾਮਲ ਸਨ:

੧. ਸ. ਅਮਰਜੀਤ ਸਿੰਘ (ਚਾਵਲਾ), ਜਨਰਲ ਸਕੱਤਰ, ਐਸ.ਜੀ.ਪੀ.ਸੀ. ਡੈਲੀਗੇਸ਼ਨ ਮੁਖੀ ਅਤੇ ਨਾਲ ਛੇ ਮੈਂਬਰ
੨. ਸ. ਸੁਰਜੀਤ ਸਿੰਘ ਭਿੱਟੇਵਡ, ਅਗਜ਼ੈਕਟਿਵ ਮੈਂਬਰ, ਐਸ.ਜੀ.ਪੀ.ਸੀ.
੩. ਡਾ. ਧਰਮਿੰਦਰ ਸਿੰਘ ਉਭਾ, ਡਾਇਰੈਕਟਰ ਐਜੂਕੇਸ਼ਨ, ਐਸ.ਜੀ.ਪੀ.ਸੀ.
੪. ਡਾ. ਪਰਮਵੀਰ ਸਿੰਘ, ਮੈਂਬਰ, ਸਿੱਖ ਇਤਿਹਾਸ ਰੀਸਰਚ ਬੋਰਡ ਮੈਂਬਰ
੫. ਸ. ਹਰਭਜਨ ਸਿੰਘ ਮਨਾਵਾਂ, ਐਡੀਸ਼ਨਲ ਸਕੱਤਰ, ਐਸ.ਜੀ.ਪੀ.ਸੀ.
੬. ਸ. ਜਗਤਾਰ ਸਿੰਘ, ਸੀਨੀਅਰ ਪੱਤਰਕਾਰ,
੭. ਸ. ਗੁਰਦਰਸ਼ਨ ਸਿੰਘ ਬਾਹੀਆ

ਕਮੇਟੀ ਨੇ ਅੰਡੇਮਾਨ ਅਤੇ ਨਿਕੋਬਾਰ ਦੀਪ ਸਮੂਹ ਵਿਖੇ ਰਾਸ਼ਟਰੀ ਯਾਦਗਾਰ ਵਜੋਂ ਵਿਕਸਿਤ ਕੀਤੀ ਗਈ ਸੈਲੂਲਰ ਜੇਲ੍ਹ ਦਾ ਸਰਵੇ ਕਰ ਕੇ ਨਿਮਨ ਲਿਖਤ ਤੱਥਾਂ ਸੰਬੰਧੀ ਜਾਣਕਾਰੀ ਪ੍ਰਾਪਤ ਕੀਤੀ:

**੧**. ਸੈਲੂਲਰ ਜੇਲ੍ਹ ਦੇ ਬਾਹਰ ਇਨ੍ਹਾਂ ਸੱਤ ਸੁਤੰਤਰਤਾ ਸੈਨਾਨੀਆਂ ਦੇ ਬੁੱਤ ਸਥਾਪਿਤ ਕੀਤੇ ਗਏ ਹਨ - ਵਿਨਾਯਕ ਦਮੋਦਰ ਸਾਵਰਕਰ (ਮਹਾਂਰਾਸ਼ਟਰ), ਬਾਬਾ ਭਾਨ ਸਿੰਘ(ਪੰਜਾਬ), ਪੰਡਿਤ ਰਾਮ ਰੱਖਾ (ਪੰਜਾਬ), ਮਹਾਵੀਰ ਸਿੰਘ (ਉੱਤਰ ਪ੍ਰਦੇਸ਼), ਇੰਦੂ ਭੂਸ਼ਣ ਰਾਇ(ਬੰਗਾਲ), ਮੋਹਨ ਕਿਸ਼ੋਰ ਨਾਮਦਾਸ(ਬੰਗਾਲ), ਮੋਹਿਤ ਮੋਇਤ੍ਰਾ (ਬੰਗਾਲ)।

**੨.** ਜੇਲ੍ਹ ਦੇ ਗੇਟ ਦੇ ਅੰਦਰ ਦਾਖ਼ਲ ਹੁੰਦੇ ਹੀ ਇਕ ਮਿਊਜ਼ੀਅਮ ਅਤੇ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਯਾਦ ਵਿਚ ਇਕ ਆਰਟ ਗੈਲਰੀ ਬਣੀ ਹੋਈ ਹੈ। ਮਿਊਜ਼ੀਅਮ ਵਿਚ ਸੈਲੂਲਰ ਜੇਲ੍ਹ ਦਾ ਇਤਿਹਾਸ, ਸਿੱਕੇ, ਕੈਦੀਆਂ ਨੂੰ ਦਿੱਤੇ ਤਸੀਹਿਆਂ ਦੀ ਦਾਸਤਾਨ, ਕੈਦੀਆਂ ਦੇ ਗਲੇ ਵਿਚ ਪਾਏ ਜਾਣ ਵਾਲੇ ਲੋਹੇ ਦੇ ਰਿੰਗ, ਵਰਦੀਆਂ ਆਦਿ ਦਾ ਪ੍ਰਦਰਸ਼ਨ ਕੀਤਾ ਗਿਆ ਹੈ। ਇਸ ਦੇ ਨਾਲ ਹੀ ਦੂਜੇ ਵਿਸ਼ਵ ਯੁੱਧ ਦੌਰਾਨ ਜਪਾਨੀਆਂ ਦੁਆਰਾ ਇਸ ਟਾਪੂ 'ਤੇ ਕਬਜ਼ਾ ਕਰਨ ਦਾ ਵਰਣਨ ਵੀ ਮਿਲਦਾ ਹੈ। ਨੇਤਾ ਜੀ ਦੀ ਯਾਦ ਵਿਚ ਬਣੀ ਹੋਈ ਆਰਟ ਗੈਲਰੀ ਵਿਚ ਉਨ੍ਹਾਂ ਦੇ ਜੀਵਨ ਸੰਘਰਸ਼ ਨੂੰ ਦਰਸਾਉਂਦੇ ਚਿੱਤਰਾਂ ਅਤੇ ਘਟਨਾਵਾਂ ਦੀ ਪ੍ਰਦਰਸ਼ਨੀ ਲਗਾਈ ਗਈ ਹੈ।

**੩.** ਜੇਲ੍ਹ ਦੇ ਅੰਦਰ ਪੰਜ ਗੈਲਰੀਆਂ ਸਥਾਪਿਤ ਹਨ ਜਿਨ੍ਹਾਂ ਵਿਚ ਕੈਦੀਆਂ ਨੂੰ ਤਸੀਹੇ ਦੇਣ ਸਬੰਧੀ ਬੁੱਤਾਂ ਅਤੇ ਚਿੱਤਰਾਂ ਦੀ ਪ੍ਰਦਰਸ਼ਨੀ ਲਗਾਈ ਗਈ ਹੈ। ਜਿਹੜੇ

ਚਿੱਤਰ ਪ੍ਰਦਰਸ਼ਿਤ ਕੀਤੇ ਗਏ ਹਨ ਉਨ੍ਹਾਂ ਵਿਚ ਪੰਜਾਬੀਆਂ ਦਾ ਬਹੁਤ ਘੱਟ ਜ਼ਿਕਰ ਮਿਲਦਾ ਹੈ। ਇਸ ਜੇਲ੍ਹ ਵਿਚ ਸ. ਭਾਨ ਸਿੰਘ, ਸ. ਨੰਦ ਸਿੰਘ, ਸ. ਰੋਡਾ ਸਿੰਘ ਆਦਿ ਸੁਤੰਤਰਤਾ ਸੈਨਾਨੀਆਂ ਨੇ ਅਣਮਨੁੱਖੀ ਤਸੀਹੇ ਸਹਿੰਦੇ ਹੋਏ ਸ਼ਹਾਦਤਾਂ ਪ੍ਰਾਪਤ ਕੀਤੀਆ ਸਨ। ਤਸੀਹੇ ਝੱਲਣ ਵਾਲਿਆਂ ਵਿਚ ਸ. ਚਤਰ ਸਿੰਘ ਦਾ ਨਾਂ ਪ੍ਰਮੁੱਖ ਤੌਰ 'ਤੇ ਲਿਆ ਜਾ ਸਕਦਾ ਹੈ ਜਿਨ੍ਹਾਂ ਨੂੰ ਲੱਗਭਗ ਤਿੰਨ ਸਾਲ ਸਾਢੇ ਤਿੰਨ ਫੁੱਟ ਦੇ ਪਿੰਜਰੇ ਵਿਚ ਕੈਦ ਰੱਖਿਆ ਗਿਆ ਸੀ। ਇਨ੍ਹਾਂ ਦੇ ਜੇਲ੍ਹ ਸਾਥੀਆਂ (ਵਿਸ਼ੇਸ਼ ਤੌਰ 'ਤੇ ਸ. ਸੋਹਨ ਸਿੰਘ ਭਕਨਾ) ਨੇ ਲੰਮੀ ਭੁੱਖ ਹੜਤਾਲ ਕਰ ਕੇ ਇਨ੍ਹਾਂ ਨੂੰ ਪਿੰਜਰੇ ਤੋਂ ਮੁਕਤੀ ਦਿਵਾਈ ਸੀ। ਇਸ ਦੇ ਨਾਲ ਹੀ ਬਹੁਤ ਸਾਰੇ ਸਿਰਕੱਢ ਪੰਜਾਬੀ/ ਸਿੱਖ ਸੁਤੰਤਰਤਾ ਸੈਨਾਨੀਆਂ ਨੇ ਇਸ ਜੇਲ੍ਹ ਦੇ ਤਸੀਹੇ ਝੱਲੇ ਸਨ ਜਿਨ੍ਹਾਂ ਵਿਚ ਸ. ਸੋਹਨ ਸਿੰਘ ਭਕਨਾ, ਸ. ਗੁਰਮੁਖ ਸਿੰਘ, ਸ. ਗੁਰਦਿੱਤ ਸਿੰਘ, ਸ. ਹਰਨਾਮ ਸਿੰਘ ਟੁੰਡੀਲਾਟ ਅਤੇ ਸ. ਕਰਤਾਰ ਸਿੰਘ ਝੱਬਰ ਦਾ ਨਾਂ ਪ੍ਰਮੁੱਖ ਤੌਰ 'ਤੇ ਲਿਆ ਜਾ ਸਕਦਾ ਹੈ।

**੪.** ਵਿਨਾਯਕ ਦਮੋਦਰ ਸਾਵਰਕਰ ਦੀ ਜੇਲ੍ਹ ਕੋਠੜੀ ਨੂੰ ਵਿਸ਼ੇਸ਼ ਤੌਰ 'ਤੇ ਉਭਾਰਿਆ ਗਿਆ ਹੈ ਜਦੋਂ ਕਿ ਹੋਰ ਕਿਸੇ ਵੀ ਕੈਦੀ ਦੀ ਜੇਲ੍ਹ ਕੋਠੜੀ ਸੰਬੰਧੀ ਕੋਈ ਨਿਸ਼ਾਨੀ ਮੌਜੂਦ ਨਹੀਂ ਹੈ।

**੫.** ਸ਼ਾਮ ਨੂੰ ੬ ਵਜੇ ਤੋਂ ਲੈ ਕੇ ੭ ਵਜੇ ਤਕ ਅਤੇ ੭ ਵਜੇ ਤੋਂ ੮ ਵਜੇ ਤਕ ਜੇਲ੍ਹ ਦੇ ਕੰਪਲੈਕਸ ਅੰਦਰ ਲਾਈਟ ਐਂਡ ਸਾਊਂਡ ਦੇ ਦੋ ਸ਼ੋਅ ਦਿਖਾਏ ਜਾਂਦੇ ਹਨ। ਸੁਤੰਤਰਤਾ ਸੈਨਾਨੀਆਂ 'ਤੇ ਹੁੰਦੇ ਜ਼ੁਲਮਾਂ ਦੀ ਦਾਸਤਾਨ ਦਾ ਪ੍ਰਗਟਾਵਾ ਕਰਨ ਵਾਲਾ ਇਹ ਸ਼ੋਅ ਇੱਥੇ ਆਉਣ ਵਾਲਿਆਂ ਨੂੰ ਬਹੁਤ ਪ੍ਰਭਾਵਿਤ ਕਰਦਾ ਹੈ। ਵੱਡੀ ਗਿਣਤੀ ਵਿਚ ਲੋਕ ਇਸ ਨੂੰ ਦੇਖਣ ਆਉਂਦੇ ਹਨ। ਇਸ ਸ਼ੋਅ ਵਿਚ ਵੀ ਪੰਜਾਬ ਦੇ ਸੁਤੰਤਰਤਾ ਸੈਨਾਨੀਆਂ ਦਾ ਕੋਈ ਬਹੁਤਾ ਜ਼ਿਕਰ ਨਹੀਂ ਕੀਤਾ ਜਾਂਦਾ।

**੬.** ੨ ਮਈ, ੨੦੧੭ ਨੂੰ ਡੈਲੀਗੇਸ਼ਨ ਪੋਰਟ ਬਲੇਅਰ ਦੇ ਲੈਫ਼ਟੀਨੈਂਟ ਗਵਰਨਰ ਡਾ. ਜਗਦੀਸ਼ ਮੁਖੀ ਨੂੰ ਮਿਲਣ ਲਈ ਰਾਜ ਭਵਨ ਗਿਆ। ਇਹ ਮੀਟਿੰਗ ਬਹੁਤ ਹੀ ਸੁਹਿਰਦ ਮਾਹੌਲ ਵਿਚ ਹੋਈ। ਲੈਫ਼ਟੀਨੈਂਟ ਗਵਰਨਰ ਦਾ ਪਿਛੋਕੜ ਪੰਜਾਬ ਨਾਲ ਸੰਬੰਧਿਤ ਹੈ ਅਤੇ ਉਨ੍ਹਾਂ ਨੇ ਡੈਲੀਗੇਸ਼ਨ ਦੇ ਵਿਚਾਰਾਂ ਨੂੰ ਬਹੁਤ ਧਿਆਨ ਨਾਲ ਸੁਣਿਆ। ਉਨ੍ਹਾਂ ਨੇ ਕਿਹਾ ਕਿ ਉਹ ਪੋਰਟ ਬਲੇਅਰ ਦੀਆਂ ਤਿੰਨ ਸੜਕਾਂ ਦੇ ਨਾਂ ਸ. ਭਗਤ ਸਿੰਘ, ਸ੍ਰੀ ਮਦਨ ਲਾਲ ਢੀਂਗਰਾ ਅਤੇ ਡਾ. ਦੀਵਾਨ ਸਿੰਘ ਕਾਲੇਪਾਣੀ ਦੇ ਨਾਂ 'ਤੇ ਰੱਖਣ ਦਾ ਮਨ ਬਣਾ ਚੁੱਕੇ ਹਨ। ਡੈਲੀਗੇਸ਼ਨ ਦੇ ਮੈਂਬਰਾਂ ਨੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਸੈਲੂਲਰ ਜੇਲ੍ਹ ਦੀਆਂ ਗੈਲਰੀਆਂ ਅਤੇ ਲਾਈਟ ਐਂਡ ਸਾਊਂਡ ਪ੍ਰੋਗਰਾਮ ਵਿਚ ਪੰਜਾਬੀਆਂ ਅਤੇ ਵਿਸ਼ੇਸ਼ ਤੌਰ 'ਤੇ ਸਿੱਖਾਂ ਵੱਲੋਂ ਅਜ਼ਾਦੀ ਦੇ ਅੰਦੋਲਨ ਲਈ ਦਿੱਤੀਆਂ ਕੁਰਬਾਨੀਆਂ ਅਤੇ ਸਹਿਣ ਕੀਤੇ ਜ਼ੁਲਮਾਂ ਨੂੰ ਵੀ ਬਣਦਾ ਸਥਾਨ ਅਤੇ ਸਤਿਕਾਰ ਦਿੱਤਾ ਜਾਣਾ ਚਾਹੀਦਾ ਹੈ। ਗਵਰਨਰ ਸਾਹਿਬ ਨੇ ਕਿਹਾ ਉਹ ਇਸ ਦਿਸ਼ਾ ਵਿਚ ਛੇਤੀ ਹੀ ਯੋਗ ਕਾਰਵਾਈ ਕਰ ਕੇ ਪੰਜਾਬੀਆਂ ਦੁਆਰਾ ਅਜ਼ਾਦੀ ਦੇ ਅੰਦੋਲਨ ਵਿਚ ਪਾਏ ਯੋਗਦਾਨ ਨੂੰ ਦੁਨੀਆ ਸਾਹਮਣੇ ਪੇਸ਼ ਕਰਨਗੇ।

***ਚਲਦਾ . . .***

# ਕੀਰਤਨ

*-ਪ੍ਰੋ. ਸਾਹਿਬ ਸਿੰਘ**

ਇਮਤਿਹਾਨ ਵਿਚ ਹਿਸਾਬ ਦਾ ਸੁਆਲ ਜੇ ਗ਼ਲਤ ਹੋ ਜਾਏ ਤਾਂ ਸਿਆਣਾ ਵਿਦਿਆਰਥੀ ਉਸ ਨੂੰ ਛੱਡ ਕੇ ਹੋਰ ਸੁਆਲ ਕਰਨ ਲੱਗ ਪੈਂਦਾ ਹੈ। ਅਖ਼ੀਰ 'ਤੇ ਮੁੜ ਪਹਿਲਾ ਸੁਆਲ ਕੱਢਿਆਂ ਆਪਣੇ ਆਪ ਠੀਕ ਨਿਕਲ ਪੈਂਦਾ ਹੈ, ਪਰ, ਜੇ ਗਲਤ ਸੁਆਲ ਉੱਤੇ ਹੀ ਜ਼ੋਰ ਲਗਾਈ ਜਾਈਏ ਤਾਂ ਉਸ ਵਿਚ ਸਗੋਂ ਹੋਰ ਗੁੰਝਲਾਂ ਪੈਂਦੀਆਂ ਜਾਂਦੀਆਂ ਹਨ।

ਕਈ ਵਾਰੀ ਕਿਸੇ ਮਿੱਤਰ ਜਾਂ ਵਾਕਫ਼ ਦਾ ਨਾਂ ਭੁੱਲ ਜਾਂਦਾ ਹੈ; ਜਿਉਂ ਜਿਉਂ ਚੇਤਾ ਕਰਨ ਦਾ ਜਤਨ ਕਰੀਏ, ਨਾਂ ਭੁੱਲਾ ਹੀ ਰਹਿੰਦਾ ਹੈ, ਪਰ, ਥੋੜੇ ਚਿਰ ਪਿਛੋਂ ਆਪੇ ਹੀ ਯਾਦ ਆ ਜਾਂਦਾ ਹੈ।

ਰਾਤ ਨੂੰ ਸੁਫਨੇ ਵਿਚ ਕਈ ਐਸੇ ਕੰਮ ਤੇ ਮਨੁੱਖ ਯਾਦ ਆ ਜਾਂਦੇ ਹਨ, ਜਿਨ੍ਹਾਂ ਨਾਲ ਵਾਹ ਪਿਆਂ ਕਈ ਸਾਲ ਹੋ ਚੁਕੇ ਹੁੰਦੇ ਹਨ ਤੇ ਉਹ ਚੇਤੇ ਤੋਂ ਵਿਸਰ ਚੁਕੇ ਹੁੰਦੇ ਹਨ।

ਇਨ੍ਹਾਂ ਹੱਡ-ਬੀਤੀਆਂ ਤੋਂ ਇਹ ਸਮਝ ਆਉਂਦੀ ਹੈ ਕਿ ਮਨੁੱਖ ਦੀ ਜੀਵਨ-ਦੌੜ ਨਿਰਾ 'ਸੁਚੇਤ ਮਨ' (Conscious Mind) ਦੇ ਹੀ ਆਸਰੇ ਨਹੀਂ ਹੈ। ਰੋਜ਼ ਦੇ ਕਈ ਕੀਤੇ ਕੰਮ ਹਰ ਵੇਲੇ ਚੇਤੇ ਨਹੀਂ ਰਹਿ ਸਕਦੇ ਤੇ ਨਾ ਹੀ ਉਹ ਉੱਕਾ ਮਿਟ ਜਾਂਦੇ ਹਨ, ਇਹ ਸਾਰੇ 'ਅਚੇਤ ਮਨ' (Subconscious Mind) ਵਿਚ ਜਮ੍ਹਾ ਹੁੰਦੇ ਜਾਂਦੇ ਹਨ।

'ਸੋ, ਸੁਚੇਤ ਮਨ' ਅਤੇ 'ਅਚੇਤ ਮਨ' ਦੋਵੇਂ ਮਿਲਵੇਂ ਇਕ ਬਰਫ਼ ਦੇ ਬਹੁਤ ਵੱਡੇ ਢੇਰ ਦੇ ਸਮਾਨ ਹਨ, ਜੋ ਸਮੁੰਦਰ ਦੀ ਤਹਿ ਉਤੇ ਤਰਦਾ ਹੋਇਆ ਉੱਪਰ ਤਾਂ ਨਿੱਕਾ ਜਿਹਾ ਜਾਪਦਾ ਹੈ, ਪਰ ਪਾਣੀ ਵਿਚ ਮੀਲ ਮੀਲ, ਦੋ ਦੋ ਮੀਲ ਲੰਮਾ ਚੌੜਾ ਹੁੰਦਾ ਹੈ, ਜ਼ਿੰਦਗੀ ਦੇ ਲੰਮੇ ਸਫ਼ਰ ਵਿਚ ਜੋ ਜੋ ਕੰਮ ਕੀਤੇ ਹਨ, ਉਨ੍ਹਾਂ ਦਾ ਨਿਚੋੜ ਹੈ। ਮਨ ਇਕ ਡੂੰਘਾ ਸਮੁੰਦਰ ਹੈ, ਉਪਰਲੀਆਂ ਲਹਿਰਾਂ ਤੇ ਠਾਠਾਂ 'ਸੁਚੇਤ ਮਨ' ਹੈ; ਤੇ ਹੇਠਾਂ ਡੂੰਘਾ ਪਾਣੀ 'ਅਚੇਤ ਮਨ' ਹੈ।

ਉਪਰਲੀਆਂ ਹੱਡ-ਬੀਤੀਆਂ ਦਸਦੀਆਂ ਹਨ ਕਿ ਜਦੋਂ 'ਅਚੇਤ ਮਨ' ਨੂੰ ਮੌਕਾ ਦਿੱਤਾ ਜਾਏ ਤਾਂ ਇਹ 'ਸੁਚੇਤ ਮਨ' ਨੂੰ ਸਿੱਧੇ ਰਸਤੇ ਉਤੇ ਲਿਆਉਣ ਵਿਚ ਸਹਾਇਤਾ ਕਰਦਾ ਹੈ।

-੨-

ਜਦੋਂ ਕਦੇ ਮਨੁੱਖ ਦਾ ਸਰੀਰ ਕਿਸੇ ਰੋਗ ਵਿਚ ਫਸ ਜਾਂਦਾ ਹੈ ਤਾਂ ਸਰੀਰਕ

**ਗੁਰਪੁਰਵਾਸੀ*

ਤਕਲੀਫ਼ ਦੇ ਕਾਰਨ 'ਮਨ' ਭੀ ਢੱਠਾ ਰਹਿੰਦਾ ਹੈ, ਉਦਾਸੀ ਜਿਹੀ ਬਣੀ ਰਹਿੰਦੀ ਹੈ। ਕਦੇ ਕੋਈ ਮਾਇਕ ਨੁਕਸਾਨ ਹੋ ਜਾਏ, ਕਿਸੇ ਪਿਆਰੇ ਮਿੱਤਰ ਸੰਬੰਧੀ ਦੀ ਮੌਤ ਦੀ ਖ਼ਬਰ ਮਿਲੇ ਤਾਂ 'ਮਨ' ਚਿੰਤਾਤੁਰ ਹੋ ਜਾਂਦਾ ਹੈ ਤੇ ਮਨ ਦੀ ਇਸ ਚਿੰਤਾ ਦੇ ਕਾਰਨ 'ਸਰੀਰ' ਭੀ ਸੁਸਤ ਹੋ ਜਾਂਦਾ ਹੈ।

ਜੇ ਹਰ ਵੇਲੇ ਇਹ ਸੋਚਦੇ ਰਹੀਏ ਕਿ ਕਿਤੇ ਫ਼ਲਾਣੀ ਬੀਮਾਰੀ ਨਾ ਹੋ ਜਾਏ, ਤਾਂ ਉਸ ਬੀਮਾਰੀ ਦੇ ਲੱਛਣ ਸਰੀਰ ਵਿਚ ਪਰਗਟ ਹੋਣ ਲੱਗ ਪੈਂਦੇ ਹਨ, ਕਿਉਂਕਿ ਮਨੁੱਖ ਦੇ 'ਸਰੀਰ' ਅਤੇ 'ਮਨ' ਦਾ ਆਪੋ ਵਿਚ ਡੂੰਘਾ ਸੰਬੰਧ ਹੈ।

ਜ਼ਿੱਦੀ ਮਨ ਜ਼ਿੱਦਾਂ ਵਾਲੇ ਕੰਮ ਹੀ ਕਰਾਈ ਜਾਂਦਾ ਹੈ; ਅਮੋੜ ਬੱਚੇ ਨੂੰ ਜੇ ਝਿੜਕੋ ਤਾਂ ਉਸ ਦੀਆਂ ਜ਼ਿੱਦਾਂ ਸਗੋਂ ਵਧਦੀਆਂ ਹਨ। ਜ਼ਿੱਦ ਵਿਚ ਆਇਆ ਨਿੱਕਾ ਬਾਲ ਜੇ ਰੋਈ ਜਾਏ ਤਾਂ ਉਸ ਨੂੰ ਲੋਰੀ ਦਿਉ, ਤੁਰੰਤ ਸੌਂ ਜਾਏਗਾ।

ਭਲਾ, ਕਿਉਂ?

ਜ਼ਿੱਦੀ ਬਾਲ ਦਾ 'ਸੁਚੇਤ ਮਨ' ਲੋਰੀ ਸੁਣਨ ਦੇ ਆਹਰੇ ਲੱਗ ਜਾਂਦਾ ਹੈ, ਸਰੀਰ ਭੀ ਓਧਰੇ ਜਾ ਲੱਗਦਾ ਹੈ ਤੇ ਬਾਲ ਨੂੰ ਜ਼ਿੱਦ ਕਰਨੀ ਭੁੱਲ ਜਾਂਦੀ ਹੈ।

ਕਈ ਬੱਚੇ ਐਸੇ ਜ਼ਿੱਦੀ ਹੁੰਦੇ ਹਨ ਕਿ ਜੇ ਉਨ੍ਹਾਂ ਨੂੰ ਦੁੱਧ ਪੀਣ ਲਈ ਆਖਿਆ ਜਾਏ, ਤਾਂ ਉਹ ਸਗੋਂ ਹਠ ਕਰ ਬੈਠਦੇ ਹਨ ਤੇ ਦੁੱਧ ਨਹੀਂ ਪੀਂਦੇ। ਐਸੇ ਜ਼ਿੱਦੀ ਸੁਭਾਉ ਵਾਲੇ ਇਕ ਬੱਚੇ ਨੂੰ ਦੇਖਿਆ ਕਿ ਉਸ ਦੀ ਮਾਂ ਉਸ ਨੂੰ ਉਸ ਵੇਲੇ ਦੁੱਧ ਪਿਲਾਂਦੀ ਸੀ ਜਦੋਂ ਉਹ ਸੌਂ ਜਾਂਦਾ ਸੀ। ਸੁੱਤੇ ਬੱਚੇ ਨੂੰ ਬਿਠਾ ਕੇ, ਸਹਿਜੇ ਜਿਹੇ ਕਹਿੰਦੀ ਸੀ-ਲੈ ਕਾਕਾ, ਦੁੱਧ ਪੀ ਲੈ। ਉਹ ਅਡੋਲ ਦੁੱਧ ਪੀ ਲੈਂਦਾ ਸੀ। ਇਸ ਦਾ ਕਾਰਨ ਇਹ ਹੁੰਦਾ ਹੈ ਕਿ-ਅਮੋੜ 'ਸੁਚੇਤ ਮਨ' ਅਤੇ ਉਸ ਦੇ ਕਹੇ ਉਤੇ ਤੁਰਨ ਵਾਲਾ 'ਸਰੀਰ', ਦੋਵੇਂ ਸੁੱਤੇ ਪਏ ਹਨ; ਹੁਣ ਜੋ ਪ੍ਰੇਰਨਾ ਕੀਤੀ ਜਾਂਦੀ ਹੈ, ਉਹ 'ਅਚੇਤ ਮਨ' ਨੂੰ ਕੀਤੀ ਜਾਂਦੀ ਹੈ (ਕਿਉਂਕਿ 'ਸੁਚੇਤ ਮਨ' ਦੇ ਸੌਣ ਵੇਲੇ 'ਅਚੇਤ ਮਨ' ਨਿਗਰਾਨੀ ਰੱਖਦਾ ਹੈ), 'ਸੁਚੇਤ ਮਨ' ਦੀ ਰੋਕ ਰਾਹ ਵਿਚ ਨਹੀਂ ਹੈ ਤੇ ਬੱਚਾ ਕਿਹਾ ਮੰਨ ਲੈਂਦਾ ਹੈ।

-੩-

ਹਰੇਕ ਮਨੁੱਖ ਦੀਆਂ ਆਪੋ ਆਪਣੀਆਂ ਵਾਦੀਆਂ ਹਨ, ਜਿਨ੍ਹਾਂ ਵਿੱਚੋਂ ਨਿਕਲਣਾ ਔਖਾ ਹੈ, ਅਮੋੜ 'ਸੁਚੇਤ ਮਨ' ਨਾਲ ਹਰੇਕ ਮਨੁੱਖ ਨੂੰ ਸਦਾ ਟਾਕਰਾ ਕਰਨਾ ਪੈਂਦਾ ਹੈ। ਪਰ ਜ਼ਿੱਦੀ ਬਾਲ ਵਾਂਗ, ਜੇ ਕਿਸੇ ਅਮੋੜ-ਪੁਣੇ ਤੋਂ ਰੋਕਣ ਦਾ ਸਿੱਧਾ ਜਤਨ ਕਰੀਏ ਤਾਂ ਉਹ ਅਮੋੜ-ਪੁਣਾ ਸਗੋਂ ਵਧਦਾ ਹੈ। ਸੌਖਾ ਤੇ ਗੁਣਕਾਰੀ ਢੰਗ ਇਹੀ ਹੈ ਕਿ 'ਅਚੇਤ ਮਨ' ਨੂੰ ਮੌਕਾ ਦਿੱਤਾ ਜਾਏ। ਉਹ ਮੌਕਾ ਕਦੋਂ ਮਿਲ ਸਕਦਾ ਹੈ? ਜਦੋਂ 'ਸੁਚੇਤ ਮਨ' ਸੌਣ ਲੱਗੇ ਜਾਂ ਆਲਸ ਜਿਹੇ ਵਿਚ ਹੋਵੇ। ਸੋ, ਕੁਦਰਤ ਵੱਲੋਂ ਇਨਸਾਨ ਨੂੰ ਦੋ ਐਸੇ ਸਮੇਂ ਰੋਜ਼ ਮਿਲਦੇ ਹਨ, ਜਦੋਂ 'ਸੁਚੇਤ ਮਨ' ਉੱਤੇ 'ਅਚੇਤ ਮਨ' ਆਪਣਾ ਪਰਭਾਵ ਪਾ ਸਕਦਾ ਹੈ; ਉਹ ਦੋ ਸਮੇ ਹਨ ਰਾਤ ਨੂੰ ਸੌਣ ਵੇਲਾ ਤੇ ਸਵੇਰੇ

ਜਾਗਣ ਦਾ ਵੇਲਾ। ਕਈ ਸਰੀਰਕ ਰੋਗ ਐਸੇ ਹਨ-ਜੋ ਇਨ੍ਹਾਂ ਸਮਿਆਂ 'ਤੇ 'ਅਚੇਤ ਮਨ' ਨੂੰ ਅਰੋਗਤਾ ਦੀ ਪ੍ਰੇਰਨਾ ਦੇਣ ਨਾਲ ਦੂਰ ਹੋ ਸਕਦੇ ਹਨ। ਫ਼ਰਾਂਸ ਵਿਚ ੧੯੨੧ ਈ. ਵਿਚ ਤੇ ਉਸ ਤੋਂ ਪਿਛੋਂ ਕਈ ਸ਼ਹਿਰਾਂ ਵਿਚ ਐਸੇ ਤਜਰਬੇ ਕੀਤੇ ਗਏ।

ਖ਼ਾਸ ਤੌਰ ਤੇ ਮੁਲਕ ਫ਼ਰਾਂਸ ਦੇ ਸ਼ਹਿਰ ਨੈਨਸੀ(Nancy) ਵਿਚ ਇਕ ਸ਼ਖ਼ਸ ਡਾਕਟਰ ਕੂਈ ਨੇ ਇਸ ਉੱਦਮ ਵਿਚ ਬੜੀ ਕਾਮਯਾਬੀ ਹਾਸਲ ਕੀਤੀ। ਦੂਰੋਂ-ਦੂਰੋਂ ਕਈ ਰੋਗਾਂ ਦੇ ਮਰੀਜ਼ ਉਸ ਪਾਸ ਆਉਂਦੇ ਸਨ। ਡਾਕਟਰ ਪਹਿਲਾਂ ਹਰੇਕ ਰੋਗੀ ਦੇ ਰੋਗ ਦੀ ਵਿਥਿਆ ਬੜੇ ਗਹੁ ਤੇ ਹਮਦਰਦੀ ਨਾਲ ਸੁਣਦਾ ਸੀ ਤੇ ਫਿਰ ਹਰੇਕ ਰੋਗੀ ਦੇ ਰੋਗ ਦੇ ਮੁਆਫ਼ਿਕ ਕੁਝ ਐਸੀ ਤੁਕ ਉਸ ਨੂੰ ਯਾਦ ਕਰਾਂਦਾ ਸੀ ਜਿਸ ਦਾ ਭਾਵ ਤਕਰੀਬਨ ਇਉਂ ਹੁੰਦਾ ਸੀ-

"ਦਿਨੋ ਦਿਨ ਤੇਰੀ ਕਿਰਪਾ ਸਿਉਂ, ਮੈਂ ਹਰ ਤਰ੍ਹਾਂ ਵੱਲ ਹੋ ਰਿਹਾ ਹਾਂ।"

ਮਰੀਜ਼ ਨੂੰ ਹਿਦਾਇਤ ਕੀਤੀ ਜਾਂਦੀ ਸੀ ਕਿ ਰਾਤ ਨੂੰ ਸੌਣ ਵੇਲੇ ਮੰਜੇ 'ਤੇ ਲੇਟ ਕੇ, ਜਦੋਂ ਨੀਂਦਰ ਦਾ ਅਸਰ ਹੋਣਾ ਸ਼ੁਰੂ ਹੋ ਜਾਏ, ਤਾਂ ਇਸ ਤੁਕ ਨੂੰ ਵੀਹ ਵਾਰੀ ਉੱਚੀ ਉੱਚੀ ਤੇ ਛੇਤੀ-ਛੇਤੀ ਪੜ੍ਹੀ ਜਾਏ ਤੇ ਪੜ੍ਹਦਾ-ਪੜ੍ਹਦਾ ਸੌਂ ਜਾਏ। ਉੱਚੀ ਉੱਚੀ ਇਸ ਵਾਸਤੇ ਕਿ ਉਸ ਦੇ ਕੰਨ ਸੁਣਦੇ ਜਾਣ ਤੇ ਇਸ ਤਰ੍ਹਾਂ ਮਨ ਇਸੇ ਖ਼ਿਆਲ ਤੇ ਟਿਕਿਆ ਰਹੇ, ਛੇਤੀ-ਛੇਤੀ ਇਸ ਵਾਸਤੇ ਕਿ 'ਸੁਚੇਤ ਮਨ' ਨੂੰ ਇਸ ਅਰੋਗਤਾ ਵਾਲੇ ਖ਼ਿਆਲ ਦੇ ਉਲਟ ਕੁਝ ਹੋਰ ਸੋਚਣ ਦਾ ਮੌਕਾ ਹੀ ਨਾ ਮਿਲ ਸਕੇ; ਪੜ੍ਹਦਾ-ਪੜ੍ਹਦਾ ਸੌਂ ਜਾਏ, ਇਸ ਵਾਸਤੇ ਕਿ ਇਹ ਅਰੋਗਤਾ ਵਾਲੀ ਪ੍ਰੇਰਨਾ ਸਿੱਧੀ 'ਅਚੇਤ ਮਨ' ਨੂੰ ਹੋ ਜਾਏ, ਜਿਸ ਨੇ ਸੁੱਤੇ ਹੋਏ 'ਸੁਚੇਤ ਮਨ' ਦੇ ਥਾਂ ਨਿਗਰਾਨੀ ਕਰਨੀ ਹੈ। ਦਿਨੇ ਜਾਗਦੇ-ਸਾਰ ਮੰਜੇ 'ਤੇ ਪਿਆਂ ਹੀ ਫਿਰ ਇਹੀ ਮੁਹਾਰਨੀ ਪੜ੍ਹਨੀ ਹੈ।

ਇਕ ਸ਼ਖ਼ਸ, ਜਿਸ ਨੇ ਡਾਕਟਰ ਕੂਈ ਦੇ ਇਹ ਤਜਰਬੇ ਕਈ ਵਾਰੀ ਜਾ ਕੇ ਬੜੇ ਗਹੁ ਨਾਲ ਵੇਖੇ, ਲਿਖਦਾ ਹੈ ਕਿ ਜ਼ਿੱਦੀ ਬਾਲਾਂ ਦੀ ਜ਼ਿੱਦ ਦਾ ਇਲਾਜ ਭੀ ਉਹ ਇਸੇ ਤਰ੍ਹਾਂ ਹੀ ਕਰਦਾ ਸੀ। ਬੱਚੇ ਦੀ ਮਾਂ ਨੂੰ ਹਿਦਾਇਤ ਕਰਦਾ ਸੀ ਕਿ ਸੁੱਤੇ ਬੱਚੇ ਦੇ ਪਾਸ ਬੈਠ ਕੇ ਸਹਿਜੇ ਸਹਿਜੇ ਬੱਚੇ ਨੂੰ ਬੜੇ ਪਿਆਰ ਨਾਲ ਆਖੀ ਜਾਏ- 'ਕਾਕਾ! ਤੂੰ ਬੜਾ ਬੀਬਾ ਬਣ ਰਿਹਾ ਹੈਂ, ਤੂੰ ਬੜਾ ਚੰਗਾ ਬਣ ਰਿਹਾ ਹੈ।' ਇਸ ਵਿਚ ਇਹ ਖ਼ਿਆਲ ਰੱਖਣਾ ਹੁੰਦਾ ਹੈ ਕਿ ਅਵਾਜ਼ ਇਤਨੀ ਉੱਚੀ ਨਾ ਹੋ ਜਾਏ ਜਿਸ ਨਾਲ ਬੱਚੇ ਦੀ ਨੀਂਦ ਉੱਖੜ ਜਾਏ। ਦੂਜੀ ਜ਼ਰੂਰੀ ਗੱਲ ਇਹ ਭੀ ਹੈ ਕਿ ਭਾਵੇਂ ਕਿਸੇ ਸਿਆਣੇ ਮਨੁੱਖ ਦਾ ਇਲਾਜ ਕੀਤਾ ਜਾ ਰਿਹਾ ਭਾਵੇਂ ਕਿਸੇ ਬਾਲ ਦਾ, ਭਾਵੇਂ ਰੋਗ ਸਰੀਰ ਨੂੰ ਹੈ ਤੇ ਭਾਵੇਂ ਮਨ ਨੂੰ, ਕਿਸੇ ਹਾਲਤ ਵਿਚ ਭੀ ਰੋਗੀ ਨੂੰ ਉਸ ਦੇ ਰੋਗ ਦਾ ਚੇਤਾ ਨਹੀਂ ਕਰਾਣਾ।

ਇਹੀ ਕਾਰਨ ਹੈ ਕਿ ਸੌਣ ਵੇਲੇ ਤੇ ਜਾਗਣ ਵੇਲੇ ਗੁਰਬਾਣੀ ਦੀ ਰਾਹੀਂ 'ਅਚੇਤ ਮਨ' ਨੂੰ ਪ੍ਰੇਰਨਾ ਸਿੱਖ-ਧਰਮ ਦਾ ਜ਼ਰੂਰੀ ਅੰਗ ਹੈ:

*(੧) ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥*

*ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥੧੦੭॥*
*ਪਹਿਲੈ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ॥*
*ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ॥੧੧੨॥*

*(ਸਲੋਕ, ਭਗਤ ਸ਼ੇਖ ਫਰੀਦ ਜੀ)*

*(੨) ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*
*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*
*ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥* *(ਜਪੁ)*

*(੩) ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ॥*
*ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ॥*
*ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ॥*
*ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*
*ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ॥*
*ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ॥*
*ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ॥*

*(ਮਲਾਰ ਕੀ ਵਾਰ, ਮਹਲਾ ੩)*

*(੪) ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥*
*ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥*
*ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ॥*
*ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ॥੧॥੧੯॥*

*(ਮਲਾਰ ਕੀ ਵਾਰ, ਮਹਲਾ ੩)*

*(੫) ਬੇਦਾਰੀ ਅਸਤ ਜ਼ਿੰਦਗੀਇ ਸਾਹਿਬਾਨਿ ਸ਼ੌਕ*
*ਗੋਯਾ ਹਰਾਮ ਕਰਦਮ ਅਜ਼ ਆਇੰਦਾ ਖ਼ਾਬਿ ਸੁਬਹਾ।*

*(ਭਾਈ ਨੰਦ ਲਾਲ ਜੀ, ਗ਼ਜ਼ਲ ੧੭)*

ਭਾਵ, ਰੱਬੀ ਇਸ਼ਕ ਦੇ ਰਾਹ 'ਤੇ ਤੁਰਨ ਵਾਲਿਆਂ ਲਈ ਅੰਮ੍ਰਿਤ ਵੇਲੇ ਜਾਗਣਾ 'ਜ਼ਿੰਦਗੀ' ਹੈ। ਹੇ ਗੋਇਆ! ਮੈ ਭੀ ਅੱਜ ਤੋਂ ਅੰਮ੍ਰਿਤ ਵੇਲੇ ਸੁੱਤੇ ਰਹਿਣ ਨੂੰ ਹਰਾਮ ਸਮਝ ਲਿਆ ਹੈ।

–੪–

ਸੌਣ ਵੇਲੇ ਤੇ ਜਾਗਣ ਵੇਲੇ 'ਸੁਚੇਤ ਮਨ' ਆਲਸ ਜਿਹੇ ਵਿਚ ਹੁੰਦਾ ਹੇ, ਇਸ ਦੀ ਦੌੜ-ਭੱਜ ਢਿੱਲੀ ਪੈ ਜਾਂਦੀ ਹੈ, ਇਸ ਵਾਸਤੇ 'ਅਚੇਤ ਮਨ' ਗੁਰਬਾਣੀ ਦੀ ਰਾਹੀਂ ਭਲੀ ਪ੍ਰੇਰਨਾ ਲੈ ਕੇ ਇਸ ਵਿਗੜੇ 'ਸੁਚੇਤ ਮਨ' ਨੂੰ ਠੀਕ ਲੀਹਾਂ ਉਤੇ

ਲਿਆਉਣ ਵਿਚ ਸਹਾਇਤਾ ਕਰਦਾ ਹੈ।

ਕੀ ਕੋਈ ਹੋਰ ਭੀ ਤਰੀਕਾ ਹੈ, ਜਿਸ ਨਾਲ 'ਸੁਚੇਤ ਮਨ' ਦੀ ਦੌੜ-ਭੱਜ ਢਿੱਲੀ ਹੋ ਸਕੇ ਤੇ ਭਲੀ ਹੋ ਸਕੇ ਤੇ ਭਲੀ ਪ੍ਰੇਰਨਾ ਇਸ ਉਤੇ ਪ੍ਰਭਾਵ ਪਾ ਸਕੇ?

ਚਲਦੀ ਗੱਡੀ ਵਿਚ ਲੰਮੇ ਪੈ ਜਾਓ ਤੇ ਉਸ ਦੇ ਪਹੀਆਂ ਦਾ ਖੜਾਕ ਸੁਣੋ, ਛੇਤੀ ਹੀ ਨੀਂਦ ਆ ਜਾਂਦੀ ਹੈ। ਪਹਾੜੀ ਨਦੀ ਦੇ ਕੰਢੇ ਬੈਠ ਕੇ ਪਾਣੀ ਦੀ ਅਵਾਜ਼ ਸੁਣੋ, ਝਬਦੇ ਹੀ ਨੀਂਦ ਜਿਹੀ ਆ ਜਾਂਦੀ ਹੈ। ਚਲਦੇ ਖੂਹ ਦੇ ਕੁੱਤੇ ਦੀ ਟਕ-ਟਕ ਸੁਣੀ ਜਾਓ, ਮਸਤੀ ਜਿਹੀ ਆਉਣ ਲਗ ਪੈਂਦੀ ਹੈ।

ਕਿਉਂ?

ਲਗਾਤਾਰ ਹੋ ਰਹੇ 'ਨਾਦ ਨੂੰ ਸੁਣਿਆਂ 'ਸੁਚੇਤ ਮਨ' ਆਪਣੀ ਭੱਜ-ਦੌੜ ਤੋਂ ਢਿੱਲਾ ਹੋ ਜਾਂਦਾ ਹੈ। ਸੋ, 'ਰਾਗ' ਵਿਚ ਇਹ ਸਿਫ਼ਤ ਹੈ ਕਿ ਮਨ ਨੂੰ ਇਹ ਸਰੂਰ ਵਿਚ ਲਿਆ ਕੇ ਇਸ ਦੇ ਤੌਖਲੇ ਮਿਟਾ ਕੇ ਇਸ ਨੂੰ ਮਸਤ ਜਿਹਾ ਕਰ ਦੇਂਦਾ ਹੈ। ਇਸ 'ਸੁਚੇਤ ਮਨ' ਦੀ ਮਸਤੀ ਜਿਹੀ ਦਾ ਵੇਲਾ ਹੀ ਸਹੀ ਵੇਲਾ ਹੈ, ਜਦੋਂ 'ਅਚੇਤ ਮਨ' ਨੂੰ ਕੀਤੀ ਹੋਈ ਕੋਈ ਭਲੀ ਪ੍ਰੇਰਨਾ ਪ੍ਰਭਾਵ ਪਾ ਸਕਦੀ ਹੈ।

ਜੇ ਕਿਸੇ ਰੋਗ ਦਾ ਮੁੜ ਮੁੜ ਜ਼ਿਕਰ ਕਰੀਏ ਤਾਂ ਉਸ ਰੋਗ ਦਾ ਅਸਰ ਹੋ ਜਾਂਦਾ ਹੈ। ਦੁਕਾਨਦਾਰ ਦਾ ਮੁੜ ਮੁੜ ਕਹਿਣਾ ਕਿ ਮੇਰੀ ਚੀਜ਼ ਸਸਤੀ ਤੇ ਵਧੀਆ ਹੈ, ਗਾਹਕ ਨੂੰ ਪ੍ਰੇਰ ਲੈਂਦਾ ਹੈ। ਜੋ ਰਾਇ ਮੁੜ ਮੁੜ ਸੁਣਦੇ ਰਹੀਏ, ਉਹੀ ਰਾਇ ਸੁਣਨ ਵਾਲੇ ਦੀ ਭੀ ਬਣਦੀ ਜਾਂਦੀ ਹੈ।

ਸੋ ਸੁਰੀਲੇ ਮਿੱਠੇ 'ਰਾਗ' ਦੇ ਨਾਲ ਜੇ ਉੱਚੇ ਰੱਬੀ ਪਿਆਰ ਵਾਲੇ ਜਜ਼ਬੇ ਦੀ ਬਾਣੀ ਰਲਾਈ ਜਾਏ ਤਾਂ 'ਸੁਚੇਤ ਮਨ' ਦੀ ਮਸਤੀ ਵੇਲੇ 'ਅਚੇਤ ਮਨ' ਉਸ ਬਾਣੀ ਦੀ ਪ੍ਰੇਰਨਾ ਨੂੰ ਗ੍ਰਹਿਣ ਕਰ ਕੇ ਮਨੁੱਖ ਦੇ ਜੀਵਨ ਵਿਚ ਪਲਟਾ ਲਿਆਉਣ ਲਗ ਪੈਂਦਾ ਹੈ।

'ਰਾਗ' ਵਿਚ 'ਗੁਰਬਾਣੀ' ਨੂੰ ਰਲਾਉਣ ਦਾ ਨਾਂ ਹੀ ਹੈ 'ਕੀਰਤਨ'। ਸੋ, 'ਕੀਰਤਨ' ਵਧੇ ਮਨ, ਅਮੋੜ ਮਨ ਦੀਆਂ ਮਾਰਾਂ ਦਾ ਇਕ ਸਾਦਾ ਤੇ ਕਾਰੀ ਇਲਾਜ ਹੈ।

ਗੁਰ-ਇਤਿਹਾਸ ਨੂੰ ਰਤਾ ਗਹੁ ਨਾਲ ਵੇਖਿਆਂ ਇਹ ਸਾਫ ਦਿਸ ਪੈਂਦਾ ਹੈ ਕਿ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ 'ਕੀਰਤਨ' ਦੀ ਬੜੀ ਮਹਾਨਤਾ ਸੀ।

ਜਦੋਂ ਕਦੇ 'ਉਦਾਸੀਆਂ' (ਪ੍ਰਚਾਰ ਯਾਤਰਾਵਾਂ) ਸਮੇਂ ਸਫ਼ਰ ਤੇ ਪੈਂਡੇ ਦੇ ਕਸ਼ਟਾਂ ਤੋਂ ਤੰਗ ਆ ਕੇ ਭਾਈ ਮਰਦਾਨਾ ਜੀ ਘਰ ਮੁੜਨ ਦਾ ਇਰਾਦਾ ਕਰਦੇ ਸੀ ਤਾਂ ਗੁਰੂ ਨਾਨਕ ਸਾਹਿਬ ਕਿਹਾ ਕਰਦੇ ਸਨ: ਮਰਦਾਨਿਆ! ਅਸਾਨੂੰ ਤੇਰੀ ਲੋੜ ਹੈ।

ਭਾਈ ਸਤਾ ਅਤੇ ਬਲਵੰਡ ਜਦੋ ਰੁੱਸ ਗਏ ਸਨ ਤਾਂ ਸ੍ਰੀ ਗੁਰੂ ਅਰਜਨ ਸਾਹਿਬ ਆਪ ਉਹਨ੍ਹਾਂ ਨੂੰ ਮਨਾਣ ਗਏ ਸਨ।

ਸ੍ਰੀ ਕਲਗੀਧਰ ਜੀ ਦੇ ਸਮੇਂ ਗੁਰਦੁਆਰੇ ਵਿਚ ਇਕ ਸਿਖ ਸਵੇਰੇ ਸੁਖਮਨੀ ਸਾਹਿਬ ਦਾ ਪਾਠ ਕਰ ਰਿਹਾ ਸੀ, ਤਾਂ ਰਾਗੀ ਸਿੰਘਾਂ ਨੇ ਆ ਕੇ 'ਕੀਰਤਨ' ਸ਼ੁਰੂ ਕਰ

ਦਿੱਤਾ। ਸਿੱਖ ਨੇ ਹਜ਼ੂਰ ਪਾਸ ਸ਼ਿਕਾਇਤ ਕੀਤੀ ਤਾਂ ਬਚਨ ਹੋਇਆ ਕਿ ਕੀਰਤਨ 'ਵਰਖਾ' ਦਾ ਦਰਜਾ ਰੱਖਦਾ ਹੈ।

ਸਿੱਖ ਧਰਮ ਅਨੁਸਾਰ ਹੋਰ ਕੋਈ ਸਾਧਨ ਕੀਰਤਨ ਦੀ ਬਰਾਬਰੀ ਨਹੀਂ ਕਰ ਸਕਦਾ। ਸਾਹਿਬ ਫੁਰਮਾਉਂਦੇ ਹਨ:

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥*
*ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥*
*ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥*
*ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥*
*ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥*
*ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥*
*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥*
*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥*
*ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥*
*ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥*
*ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥*
*ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥*
*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥*
*ਤੇਰੋ ਸੇਵਕੁ ਇਹ ਰੰਗਿ ਮਾਤਾ ॥*
*ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥*
*ਰਹਾਉ ਦੂਜਾ ॥੧॥੩॥(ਸ੍ਰੀ ਗੁਰੂ ਗ੍ਰੰਥ ਸਾਹਿਬ, ੬੪੧)*

ਪੁਸਤਕ 'ਬੁਰਾਈ ਦਾ ਟਾਕਰਾ' ਵਿੱਚੋਂ ਧੰਨਵਾਦ ਸਹਿਤ।

■

# ੧੫ ਅਗਸਤ - ਅਜ਼ਾਦੀ ਦੀ ਸਵੇਰ?

*-ਸ. ਗੁਰਚਰਨਜੀਤ ਸਿੰਘ ਲਾਂਬਾ**

*ਖੁਸ਼ ਹੁਆ ਥਾ ਤੋੜ ਕਰ ਅਪਨੇ ਕਫ਼ਸ ਕੀ ਤੀਲੀਆਂ।*
*ਹਾਇ ਕਹਿ ਕੇ ਰਹਿ ਗਿਆ ਟੂਟੇ ਪਰੋਂ ਕੋ ਦੇਖ ਕਰ।*

'ਮਾਰਚ ੧੯੪੭- 'ਮੁਸਲਿਮ ਲੀਗ' ਅਤੇ 'ਹਿੰਦੂ ਕਾਂਗਰਸ' ਦੀ ਸਾਂਝੀ ਕੁਟਲਨੀਤੀ ਨਾਲ ਭਾਰਤ ਦੀ ਅਜ਼ਾਦੀ ਦੇ ਨਾਮ ਹੇਠ 'ਗੁਰਾਂ ਦੇ ਨਾਮ 'ਤੇ ਜੀ ਰਹੇ ਪੰਜਾਬ' ਨੂੰ ਸਦੀਵੀ ਤੌਰ 'ਤੇ ਪਾਕਿਸਤਾਨ ਦੀ ਗ਼ੁਲਾਮੀ ਦੇ ਅਧੀਨ ਕਰ ਦੇਣ ਦੇ ਅਮਲ ਨੂੰ ਅੰਤਿਮ ਛੋਹ ਦਿੱਤੀ ਜਾ ਰਹੀ ਸੀ। 'ਲੀਗ' ਦੀ ਮੰਗ ਦੀ ਵਿਰੋਧਤਾ ਕਾਰਨ ਸਿੱਖ ਘੱਲੂਘਾਰੇ ਦੇ ਅਜ਼ਾਬ ਨੂੰ ਝੱਲ ਰਹੇ ਸਨ। ਪੰਜਾਬ ਵਿਚ ਯੂਨੀਅਨਿਸਟ ਵਜ਼ਾਰਤ ਅਸਤੀਫ਼ਾ ਦੇ ਚੁੱਕੀ ਸੀ। ਮੁਸਲਿਮ ਲੀਗ ਦੀ ਸਰਕਾਰ ਆਸੀਨ ਹੋਣ ਦੇ ਪ੍ਰਬੰਧ ਮੁਕੰਮਲ ਹੋ ਚੁੱਕੇ ਸਨ। ਰਾਸ਼ਟਰੀ ਏਕਤਾ ਦੇ ਕਰਣਧਾਰ, ਭਾਰਤਵਰਸ਼ ਦੇ ਵੱਡੇ ਨੇਤਾ ਨਹਿਰੂ-ਗਾਂਧੀ ਦੀ ਭਾਰਤ ਦੀ ਅਜ਼ਾਦੀ ਹਾਸਲ ਕਰਨ ਦੀ ਤਤਪਰਤਾ ਨੇ ਪੰਜਾਬ ਅਤੇ ਸਿੱਖਾਂ ਨਾਲ ਕੀਤੇ ਸਾਰੇ ਵਾਅਦੇ ਦਰਕਿਨਾਰ ਕਰਦਿਆਂ ਸਾਰੇ ਪੰਜਾਬ ਨੂੰ ਹੀ ਭਾਰਤ ਦੀ ਬਜਾਏ ਪਾਕਿਸਤਾਨ ਦੇ ਅਧੀਨ ਇਕ ਸੂਬਾ ਹੋਣਾ ਤਸਲੀਮ ਕਰ ਲਿਆ। ਗਾਂਧੀ ਹੁਰੀਂ ਇਹ ਭੁੱਲ ਚੁੱਕੇ ਸਨ ਕਿ ਭਾਰਤ ਦੇ ਟੁਕੜੇ ਹੋਣ ਦੀ ਤੁਲਨਾ ਉਹ 'ਗਾਂ' ਦੇ ਟੁਕੜੇ ਹੋਣ ਨਾਲ ਕਰ ਚੁੱਕੇ ਸਨ।

'ਮੁਸਲਿਮ ਲੀਗ' ਦੇ ਕਾਰਕੁੰਨ 'ਮਾਂਗ ਕੇ ਲੀਆ ਹੈ ਪਾਕਿਸਤਾਨ, ਲੜ ਕੇ ਲੇਂਗੇ ਹਿੰਦੁਸਤਾਨ' ਦੇ ਨਾਅਰਿਆਂ ਨਾਲ ਅੰਗਰੇਜ਼ਾਂ ਅਤੇ ਹਿੰਦੂਆਂ ਦੀ ਗ਼ੁਲਾਮੀ ਦੇ ਅੰਤ ਦਾ ਖ਼ੈਰਮਖਦਮ ਕਰ ਰਹੇ ਸਨ। ਕਾਂਗਰਸ ਦੇ ਪੰਜਾਬ ਅਤੇ ਬੰਗਾਲ ਦੇ ਕ੍ਰਾਂਤੀਕਾਰੀਆਂ ਦੀਆਂ ਮਹਾਨ ਕੁਰਬਾਨੀਆਂ ਅਤੇ ਇਨ੍ਹਾਂ ਦੋਹਾਂ ਸੂਬਿਆਂ ਦੇ ਪਾਕਿਸਤਾਨ ਹੇਠ ਜਾਣ ਦੀ ਤਲਖ਼ ਸੱਚਾਈ ਤੋਂ ਮੂੰਹ ਮੋੜ ਕੇ "ਦੇ ਦੀ ਹਮੇਂ ਅਜ਼ਾਦੀ ਬਿਨਾਂ ਖੜਗ ਬਿਨਾਂ ਢਾਲ, ਸਾਬਰਮਤੀ ਕੇ ਸੰਤ ਤੂਨੇ ਕਰ ਦੀਆ ਕਮਾਲ" ਦਾ ਰਾਗ ਅਲਾਪ ਰਹੇ ਸਨ।

ਹੋਰ ਕੋਈ ਰਾਹ ਨਜ਼ਰ ਨਹੀਂ ਸੀ ਆ ਰਿਹਾ। ਸਿੱਖਾਂ ਲਈ ਖ਼ਾਸ ਤੌਰ 'ਤੇ ਇਹ ਕਾਲ ਕੂਕ ਦੀ ਚੀਤਕਾਰ ਸੀ। ਇਹ ਹਿੰਦੁਸਤਾਨ ਦਾ ਬਟਵਾਰਾ ਨਹੀਂ ਬਲਕਿ ਸਿੱਖਾਂ ਦਾ ਬਟਵਾਰਾ ਸੀ। ਇਸ ਨਾਲ ਮੁਲਕ ਦੇ ਹੀ ਨਹੀਂ ਬਲਕਿ ਸਿੱਖਾਂ ਦੇ ਟੋਟੇ ਹੋ ਰਹੇ ਸਨ। ਪੰਜਾਬ ਪੂਰੇ ਦਾ ਪੂਰਾ ਪਾਕਿਸਤਾਨ ਦਾ ਹਿੱਸਾ ਬਣਨ ਜਾ ਰਿਹਾ ਸੀ। ਅਜ਼ਾਦੀ ਦੇ ਇਸ ਸਿਰਜੇ ਪ੍ਰਬੰਧ ਨਾਲ ਦੋ ਤਿਹਾਈ ਸਿੱਖ ਪਾਕਿਸਤਾਨ ਵਿਚ ਅਤੇ ਇਕ ਤਿਹਾਈ ਹਿੰਦੁਸਤਾਨ ਵਿਚ ਰਹਿ ਜਾਣੇ ਸਨ। ਇਸ ਦੇ ਨਾਲ ਹੀ ਰਾਸ਼ਟਰੀ

**New Jersey. USA. Mo: +1 9736990950 Email:santsipahi@gmail.com www.Santsipahi.org*

ਲੀਡਰਸ਼ਿਪ ਅਬਾਦੀ ਦੇ ਨੇਮ-ਬੱਧ ਤਬਾਦਲੇ ਦੇ ਪ੍ਰਬੰਧ ਦੀ ਮੰਗ ਨੂੰ ਵੀ ਪੂਰੀ ਤਰ੍ਹਾਂ ਨਜ਼ਰਅੰਦਾਜ਼ ਕਰ ਚੁੱਕੀ ਸੀ। ਪੰਜਾਬ ਦਾ ਹਰ ਹਿੰਦੂ-ਸਿੱਖ ਆਗੂ ਗੰਭੀਰ ਤੌਰ 'ਤੇ ਇਸ ਖ਼ਤਰੇ ਨਾਲ ਚਿੰਤਤ ਸੀ ਅਤੇ ਇਸ ਹਾਲਤ ਵਿਚ ਸਾਂਝੇ ਤੌਰ 'ਤੇ ਸਾਰਿਆਂ ਨੇ ਸ਼੍ਰੋਮਣੀ ਅਕਾਲੀ ਦਲ ਅਤੇ ਇਸ ਦੇ ਆਗੂ ਮਾਸਟਰ ਤਾਰਾ ਸਿੰਘ ਨੂੰ ਆਪਣਾ ਵਾਹਿਦ ਆਗੂ ਤਸਲੀਮ ਕਰ ਲਿਆ।

ਫਿਰ ਉਹ ਇਤਿਹਾਸਿਕ ਘਟਨਾ ਵਾਪਰੀ ਜਦੋਂ ੩ ਮਾਰਚ, ੧੯੪੭ ਨੂੰ ਮਾਸਟਰ ਤਾਰਾ ਸਿੰਘ ਨੇ ਲਾਹੌਰ ਕਿਲ੍ਹੇ ਦੇ ਸਾਹਮਣੇ ਹੱਥ ਵਿਚ ਫੜੀ ਸ੍ਰੀ ਸਾਹਿਬ ਨੂੰ ਉੱਤੇ ਚੁੱਕ ਕੇ 'ਪਾਕਿਸਤਾਨ ਮੁਰਦਾਬਾਦ' ਦਾ ਨਾਅਰਾ ਮਾਰਿਆ। ਮਾਸਟਰ ਤਾਰਾ ਸਿੰਘ ਦੇ ਇਸ ਅਦੁੱਤੀ ਦਲੇਰੀ ਦੇ ਕਦਮ ਨਾਲ ਮੁਸਲਿਮ ਲੀਗ ਦੀ ਵਜ਼ਾਰਤ ਬਣਦਿਆਂ ਬਣਦਿਆਂ ਰਹਿ ਗਈ ਅਤੇ ਪੰਜਾਬ ਅਤੇ ਬੰਗਾਲ ਦੇ ਬਟਵਾਰੇ ਦੀ ਗੱਲ ਅਰੰਭ ਹੋ ਗਈ। ਮੁਸਲਿਮ ਲੀਗ ਲਈ ਇਹ ਅਸਹਿ ਸੀ ਅਤੇ ਇਸ ਦਾ ਖਮਿਆਜ਼ਾ ਪੰਜਾਬ ਅਤੇ ਬੰਗਾਲ ਨੂੰ ਭੁਗਤਣਾ ਪਿਆ। ਪੂਰਬੀ ਪੰਜਾਬ ਅਤੇ ਪੱਛਮੀ ਬੰਗਾਲ ਦੇ ਇਹ ਹਿੱਸੇ ਹਿੰਦੁਸਤਾਨ ਵਿਚ ਸ਼ਾਮਿਲ ਹੋਣਾ ਦਰਅਸਲ ਸਿੱਖਾਂ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਭਾਰਤਵਰਸ਼ ਨੂੰ ਦੇਣ ਹੈ। ਪਰ ਇਸ ਇਤਿਹਾਸਿਕ ਤੱਥ ਅਤੇ ਸਿੱਖ ਸੂਰਮਗਤੀ ਨੂੰ ਭਾਰਤ ਸਰਕਾਰ, ਸਾਰੀਆਂ ਰਾਜਨੀਤਕ ਪਾਰਟੀਆਂ ਅਤੇ ਦੇਸ਼-ਵਾਸੀਆਂ ਨੇ ਪੂਰੀ ਤਰ੍ਹਾਂ ਅਣਗੌਲਿਆ ਹੈ।

ਇਸ ਦੇ ਨਾਲ ਹੀ ਭਵਿੱਖ ਵਿਚ ਵੋਟਾਂ ਦੀ ਰਾਜਨੀਤੀ ਨਾਲ ਚੁਣੀ ਜਾਣ ਵਾਲੀ ਸਰਕਾਰ ਅਤੇ ਢਾਂਚੇ ਦੀ ਬਣਤਰ ਦੀ ਸੋਚ ਨੇ ਸਿੱਖਾਂ ਵਰਗੀ ਘੱਟ-ਗਿਣਤੀ ਕੌਮ ਨੂੰ ਚਿੰਤਾਤੁਰ ਕਰ ਦਿੱਤਾ। ਮਾਸਟਰ ਤਾਰਾ ਸਿੰਘ ਨੇ ਭਵਿੱਖ ਨੂੰ ਮਹਿਸੂਸ ਕਰਦਿਆਂ ਲਿਖਿਆ ਕਿ ਅੰਗਰੇਜ਼ ਜਾ ਰਹੇ ਹਨ ਪਰ ਮੈਨੂੰ ਡਰ ਲੱਗ ਰਿਹਾ ਹੈ। ਅੱਜ ਤੋਂ ਪਹਿਲਾਂ ਕੋਈ ਸਿੱਖ ਜਿੰਨਾ ਮਰਜ਼ੀ ਸਰਕਾਰ ਪੱਖੀ ਹੋ ਜਾਏ ਪਰ ਅੰਗਰੇਜ਼ ਨਹੀਂ ਬਣ ਸਕਦਾ ਸੀ। ਪਰ ਹੁਣ ਆਉਣ ਵਾਲੇ ਸਮੇਂ ਵਿਚ ਹਾਕਮ ਕੌਮ ਦੀ ਸ਼੍ਰੇਣੀ ਵਿਚ ਸ਼ਾਮਲ ਹੋਣ ਲਈ ਕੇਵਲ ਪੰਜ ਮਿੰਟ ਦਾ ਸਮਾਂ ਲੱਗੇਗਾ। ਪਤਿਤਪੁਣੇ ਦੇ ਮੁੱਖ ਕਾਰਨ ਦੀ ਇਹ ਕਿੰਨੀ ਤਲਖ ਸਚਾਈ ਹੋ ਨਿਬੜੀ ਹੈ।

ਪਰ ਇਹ ਵਰਤਾਰਾ ਇੱਥੇ ਹੀ ਬੰਦ ਨਹੀਂ ਹੋਇਆ ਬਲਕਿ ਪੱਛਮੀ ਪੰਜਾਬ ਵਿਚ ਹਿੰਦੂ-ਸਿੱਖਾਂ ਦੇ ਕਤਲ-ਏ-ਆਮ ਨੂੰ ਰੋਕਣ ਦੀ ਗੱਲ ਤਾਂ ਦਰਕਿਨਾਰ, ਉਲਟਾ ਸਰਕਾਰੀ ਰੇਡੀਓ ਤੋਂ ਗਾਂਧੀ ਦੇ ਸਿੱਖ-ਵਿਰੋਧੀ ਵਿਚਾਰਾਂ ਦਾ ਪ੍ਰਸਾਰ ਅਤੇ ਸਿੱਖਾਂ ਨੂੰ ਸਰਕਾਰੀ ਤੌਰ 'ਤੇ 'ਜਰਾਇਮ ਪੇਸ਼ਾ' ਤਕ ਗਰਦਾਨਿਆ ਗਿਆ। ਹੱਕ ਅਤੇ ਇਨਸਾਫ਼ ਦੀ ਅਵਾਜ਼ ਨੂੰ ਬੰਦ ਕਰਨ ਲਈ ਅਜ਼ਾਦ ਹਿੰਦੁਸਤਾਨ ਵਿਚ ਮਾਸਟਰ ਤਾਰਾ ਸਿੰਘ ਨੂੰ ਹੀ ਕੈਦ ਕਰ ਲਿਆ ਗਿਆ। ਉਸ ਸਮੇਂ ਦੀ ਕੂਟਲਨੀਤੀ ਅਤੇ ਕੌਮੀ ਆਗੂਆਂ ਦੀ ਸਿੱਖ ਵਿਰੋਧੀ ਸੋਚ ਨੂੰ ਜਗ ਜ਼ਾਹਿਰ ਕਰਦੇ ਦਸਤਾਵੇਜ਼ ਹੁਣ ਸਰਕਾਰੀ ਤੌਰ 'ਤੇ ਉਜਾਗਰ ਹੋ ਚੁੱਕੇ ਸਨ। ਇਨ੍ਹਾਂ ਵਿਚ ਮਹਾਤਮਾ ਗਾਂਧੀ ਨੇ ਜੋ ਕੁਝ ਕਿਹਾ ਅਤੇ ਲਿਖਿਆ ਉਸ ਦੀਆਂ ੯੫ ਜਿਲਦਾਂ, ਪੰਡਿਤ ਜਵਾਹਰ ਲਾਲ ਨਹਿਰੂ ਦੀਆਂ

ਤਕਰੀਬਨ ੭੫ ਅਤੇ ਸਰਦਾਰ ਪਟੇਲ ਦੀ ਖਤੋਖਿਤਾਬਤ ਦੀਆਂ ਦਸ ਜਿਲਦਾਂ ਸ਼ਾਮਿਲ ਹਨ। ਇਨ੍ਹਾਂ ਵਿਚ ਸਰਦਾਰ ਪਟੇਲ ਅਤੇ ਪੰਡਿਤ ਨਹਿਰੂ ਵਿਚਕਾਰ ਲਿਖੀਆਂ ਚਿੱਠੀਆਂ ਵਿਚ ਸਪੱਸ਼ਟ ਹੁੰਦਾ ਹੈ ਕਿ ਕਿਸ ਤਰ੍ਹਾਂ ਸ਼੍ਰੋਮਣੀ ਅਕਾਲੀ ਦਲ ਅਤੇ ਮਾਸਟਰ ਤਾਰਾ ਸਿੰਘ ਨੂੰ ਕਮਜ਼ੋਰ ਅਤੇ ਨਿਰਸਤ ਕਰਨ ਲਈ ਮੁਕਾਬਲੇ 'ਤੇ ਸਰਕਾਰੀ ਆਗੂ ਉਭਾਰਨ ਦੀ ਕੋਸ਼ਿਸ਼ ਅਤੇ ਇਸ ਲਈ ਅਕਾਲੀ ਨਾਮਜ਼ਦ ਸਰਦਾਰ ਬਲਦੇਵ ਸਿੰਘ ਵੱਲੋਂ ਨਹਿਰੂ-ਪਟੇਲ ਨੂੰ ਆਪਣੀਆਂ ਸੇਵਾਵਾਂ ਦੀ ਪੇਸ਼ਕਸ਼ ਕੀਤੀ ਗਈ ਸੀ।

*ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥* ਕਹਿ ਕੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਤਮਾ ਦੇ ਮੰਜ਼ਲ-ਏ-ਮਕਸੂਦ ਤਕ ਪਹੁੰਚਣ ਲਈ ਸਰੀਰ ਅਤੇ ਆਤਮਾ ਦੇ ਸੁਮੇਲ ਦਾ ਪੈਗਾਮ ਦਿੱਤਾ। ਸਤਿਗੁਰ ਸੱਚੇ ਪਾਤਸ਼ਾਹ ਨੇ ਮੁਗ਼ਲਾਂ ਦੀ ਗ਼ੁਲਾਮੀ ਕਰ ਰਹੇ ਪੰਡਿਤ ਦੇ ਹਵਾਲੇ ਨਾਲ ਧਾਰਮਿਕ ਗ਼ੁਲਾਮੀ ਦੇ ਰਾਜਨੀਤਿਕ ਗੁਲਾਮੀ ਵਿਚ ਤਬਦੀਲ ਹੋਣ ਦੇ ਕਾਰਨ ਨੂੰ ਚਿਤ੍ਰਣ ਕੀਤਾ:

*ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥*
*ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥*
*ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥*
*ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ॥ ੧॥(ਸ੍ਰੀ ਗੁਰੂ ਗ੍ਰੰਥ ਸਾਹਿਬ,੪੭੧)*

ਇਸ ਨਾਲ ਗੁਰੂ ਸਾਹਿਬ ਨੇ ਆਉਣ ਵਾਲੇ ਸਮੇਂ ਵਿਚ ਸਿੱਖ ਇਤਿਹਾਸ ਦੇ ਵਹਿਣ ਦੀ ਵਿਉਂਤ ਅਤੇ ਮੀਰੀ-ਪੀਰੀ ਦੇ ਸੰਕਲਪ ਨੂੰ ਉਜਾਗਰ ਕੀਤਾ। ਸਿੱਖ ਆਪਣੀ ਜ਼ਿੰਦਗੀ ਅਤੇ ਜੀਵਨ-ਜਾਚ ਨੂੰ ਵੱਖ-ਵੱਖ ਡੱਬਿਆਂ ਵਿਚ ਬੰਦ ਕਰ ਕੇ ਨਹੀਂ ਜੀਅ ਸਕਦਾ। ਧਾਰਮਿਕ ਅਜ਼ਾਦੀ ਬਿਨਾਂ ਰਾਜਨੀਤਿਕ ਅਜ਼ਾਦੀ ਅਤੇ ਰਾਜਨੀਤਿਕ ਅਜ਼ਾਦੀ ਬਿਨਾਂ ਧਾਰਮਿਕ ਅਜ਼ਾਦੀ ਬੇ-ਮਾਅਨੀ ਹੈ। ਇਸ ਲਈ*ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* ਦੇ ਗੁਰਵਾਕ ਤੋਂ ਸੇਧ ਲੈਂਦਿਆਂ ਸਿੱਖ ਧਾਰਮਿਕ ਗ਼ੁਲਾਮੀ ਤੋਂ ਨਿਜਾਤ ਪਾਉਣ ਲਈ ਮੁਗ਼ਲਾਂ, ਦੁਰਾਨੀਆਂ, ਅਫ਼ਗਾਨਾਂ, ਰੰਘੜਾਂ, ਫ਼ਿਰੰਗੀਆਂ ਦੀ ਰਾਜਨੀਤਿਕ ਗ਼ੁਲਾਮੀ ਦੇ ਵਿਰੁੱਧ ਲਾਮਬੱਧ ਹੋਏ। ਇਸੇ ਲਈ ਗੁਰਦੁਆਰਾ ਸੁਧਾਰ ਲਹਿਰ ਦੇ ਦੌਰਾਨ ਧਾਰਮਿਕ ਅਜ਼ਾਦੀ ਦੀ ਜਦੋ-ਜਹਿਦ ਨੂੰ ਮਹਾਤਮਾ ਗਾਂਧੀ ਨੇ ਸਹੀ ਤੌਰ'ਤੇ ਦੇਸ਼ ਦੀ ਅਜ਼ਾਦੀ ਦੀ ਪਹਿਲੀ ਵੱਡੀ ਜਿੱਤ ਕਰਾਰ ਦਿੱਤਾ। ਸਿੱਖ ਲਈ ਦੇਸ਼ ਦੀ ਅਜ਼ਾਦੀ ਦੀ ਜੰਗ ਵੀ ਧਰਮ ਯੁੱਧ ਹੀ ਸੀ।

ਦੇਸ਼ ਦੀ ਅਜ਼ਾਦੀ ਦੇ ਜਦੋ-ਜਹਿਦ ਦੌਰਾਨ ਗੁਰੂ-ਪੰਥ ਅਤੇ ਪੰਥਕ ਹਿੱਤਾਂ ਦੀ ਰਾਖੀ ਦੀ ਤਰਜਮਾਨੀ ਕਰਨ ਲਈ ਨਿਰੋਲ ਸਿੱਖਾਂ ਦੀ ਨੁਮਾਇੰਦਾ ਜਮਾਤ ਸ਼੍ਰੋਮਣੀ ਅਕਾਲੀ ਦਲ ਸੀ। ਹੁਣ ਦੇਸ਼ ਤਾਂ ਅਜ਼ਾਦ ਹੋ ਗਿਆ ਹੈ ਪਰ ਕੀ ਪੰਥ ਅਜ਼ਾਦ ਹੈ? ਸ਼ਾਇਰ-ਏ-ਮਸ਼ਰਕ ਅਲਾਮਾ ਇਕਬਾਲ ਦੀ ਕਲਮ ਤੋਂ ਤਿੱਖੀ ਹੂਕ ਨਿਕਲੀ ਸੀ,

*ਮੁਲਾਂ ਕੋ ਜੋ ਹੈ ਮਸਜਿਦ ਮੇਂ ਜਾਨੇ ਕੀ ਇਜਾਜ਼ਤ।*
*ਨਾਦਾਂ ਯੇਹ ਸਮਝਤਾ ਹੈ ਕੇ ਇਸਲਾਮ ਹੈ ਅਜ਼ਾਦ।*

ਜਾਪਦਾ ਹੈ ਇਹ ਜਗ-ਬੀਤੀ ਨਹੀਂ ਬਲਕਿ ਸਾਡੀ ਹੱਡ-ਬੀਤੀ ਗਾਥਾ ਹੈ। ਕੀ ੧੫ ਅਗਸਤ, ੧੯੪੭ ਈ. ਦੀ ਅਜ਼ਾਦੀ ਨੇ ਗੁਰੂ-ਪੰਥ ਨੂੰ ਸਦਾ ਲਈ ਨੂੜ ਦਿੱਤਾ ਹੈ? ਸੰਵਿਧਾਨਕ ਅਤੇ ਕਾਨੂੰਨੀ ਤੌਰ 'ਤੇ ਸਿੱਖ ਹਿੰਦੂਆਂ ਦਾ ਇਕ ਹਿੱਸਾ ਹਨ। ਵਿਆਹ, ਵਿਰਾਸਤ ਅਤੇ ਹੋਰ ਕਾਨੂੰਨ ਹੁਣ ਹਿੰਦੂ ਕਾਨੂੰਨ ਅਧੀਨ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਹੋਂਦ ਨੂੰ ਗੰਭੀਰ ਕਾਨੂੰਨੀ ਅਤੇ ਪ੍ਰਸ਼ਾਸਨਿਕ ਖ਼ਤਰਿਆਂ ਨਾਲ ਦੋ-ਚਾਰ ਹੋਣਾ ਪੈ ਰਿਹਾ ਹੈ। ਯੂਨੀਫਾਰਮ ਸਿਵਲ ਕੋਡ ਦੇ ਨਾਮ ਹੇਠ ਸਿੱਖਾਂ ਦੀ ਅੱਡਰੀ ਅਤੇ ਨਿਆਰੀ ਹੋਂਦ ਨੂੰ ਗੰਭੀਰ ਚੁਣੌਤੀ ਦਰਪੇਸ਼ ਹੈ।

ਯੂਨੀਫਾਰਮ ਸਿਵਲ ਕੋਡ ਦੇ ਨਾਮ ਹੇਠ ਸਿੱਖਾਂ ਦੀ ਅੱਡਰੀ ਅਤੇ ਨਿਆਰੀ ਹੋਂਦ ਨੂੰ ਗੰਭੀਰ ਚੁਣੌਤੀ ਦਰਪੇਸ਼ ਹੈ। ਪੇਸ਼ ਕੀਤੇ ਜਾ ਰਹੇ ਇਸ ਨਵੇਂ ਕਾਨੂੰਨ ਰਾਹੀਂ ਪੰਥ ਦੀ ਅਜ਼ੀਮ ਘਾਲਣਾ ਅਤੇ ਜੱਦੋ-ਜਹਿਦ ਨਾਲ ਪ੍ਰਾਪਤ ਹੋਏ ਅੱਧੇ ਅਧੂਰੇ 'ਅਨੰਦ ਮੈਰਿਜ ਐਕਟ' ਦੀ ਹੋਂਦ ਹੀ ਸਮਾਪਤ ਹੋ ਜਾਏਗੀ। ਇਸ ਦੇ ਨਾਲ ਹੀ ਧਾਰਾ ੨੫ ਵਿਚ ਸਰਕਾਰ ਵੱਲੋਂ ਥਾਪੇ ਵੈਂਕਟਾਚਲਿਆ ਕਮੀਸ਼ਨ ਵੱਲੋਂ ਸੁਝਾਈਆਂ ਸੋਧਾਂ ਪੂਰੀ ਤਰ੍ਹਾਂ ਨਿਰਸਤ ਹੋ ਜਾਣਗੀਆਂ। ਇਸ ਤਰ੍ਹਾਂ ਦੇਸ਼ ਦੀ ਵੰਡ ਦੇ ਨਾਲ ਅਰੰਭ ਹੋਈ ਸਿੱਖ ਧਰਮ ਨੂੰ ਕਾਨੂੰਨੀ ਮਾਨਤਾ ਦੀ ਮੰਗ ਪੂਰੀ ਤਰ੍ਹਾਂ ਸਮਾਪਤ ਹੋ ਜਾਏਗੀ। ਖ਼ਤਰੇ ਦੀ ਸਮਝ ਆ ਜਾਣ ਨਾਲ ਖ਼ਤਰਾ ਸਮਾਪਤ ਹੋ ਜਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਬਾਰੇ ਦਿੱਤੀ ਗਈ ਚਿਤਾਵਨੀ ਅਤੇ ਚੁੱਕੇ ਗਏ ਕਦਮ ਸ਼ਲਾਘਾਯੋਗ ਹਨ, ਪਰ ਜੇਕਰ ਇਨ੍ਹਾਂ ਨੂੰ ਸੰਜੀਦਗੀ ਨਾਲ ਅੰਜਾਮ ਤਕ ਪੁਚਾਇਆ ਜਾ ਸਕੇ।

ਪੰਥ ਦੀਆਂ ਅਥਾਹ ਕੁਰਬਾਨੀਆਂ ਨਾਲ ਸਿਰਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਟੁਕੜੇ ਕੀਤੇ ਜਾ ਰਹੇ ਹਨ। ਹੋਰ ਤਾਂ ਹੋਰ ਸਾਰੇ ਨਿਯਮ ਵਾਇਦਿਆਂ ਨੂੰ ਤਿਲਾਂਜਲੀ ਦੇ ਕੇ ਗੁਰਦੁਆਰਾ ਐਕਟ ਨੂੰ ਹੀ ਸਮਾਪਤ ਕਰਨ ਦੀਆਂ ਗੋਂਦਾਂ ਗੁੰਦੀਆਂ ਜਾ ਰਹੀਆਂ ਹਨ। ਅੰਗਰੇਜ਼ੀ ਰਾਜ ਦੌਰਾਨ ਫ਼ੌਜ ਵਿਚ ਸਿੱਖ ਫ਼ੌਜੀਆਂ ਲਈ ਸਿੱਖੀ ਸਰੂਪ ਲਾਜ਼ਮੀ ਸੀ। ਪਰ ਹੁਣ ਤਾਂ ਸਿੱਖ ਰੈਜਮੰਟ ਵਿਚ ਵੀ ਕੇਸਾਂ ਦੀ ਸੰਭਾਲ ਲਾਜ਼ਮੀ ਨਹੀਂ ਜਾਪਦੀ। ਅਕਾਲੀ ਦਲ ਵੱਲੋਂ ਮਤਿਆਂ ਰਾਹੀਂ ਸਿੱਖ ਫ਼ੌਜੀਆਂ ਦੀ ਰਹਿਤ ਦੀ ਤਰਜ਼ ਤੇ ਪੁਲਿਸ ਲਈ ਇਹ ਮੰਗ ਕੀਤੀ ਜਾਂਦੀ ਰਹੀ ਹੈ । ਪਰ ਇਸ ਦੇ ਉਲਟ ਕਿਸੇ ਵਿਰਲੇ-ਵਿਰਲੇ ਪੁਲਿਸ ਮੁਲਾਜ਼ਮ ਦਾ ਸਾਬਤ ਸੂਰਤ ਨਜ਼ਰ ਆਉਣਾ ਹਾਲਾਤ ਦੀ ਗੰਭੀਰਤਾ ਨੂੰ ਬਿਆਨ ਕਰਦਾ ਹੈ। ਇਹ ਧਾਰਮਿਕ ਅਤੇ ਮਾਨਸਿਕ ਗ਼ੁਲਾਮੀ ਦੇ ਚਿੰਨ੍ਹ ਹਨ। ਇਹ ਮੁੱਦੇ ਹੁਣ ਹਾਸ਼ੀਏ 'ਤੇ ਚਲੇ ਗਏ ਜਾਪਦੇ ਹਨ। ਆਪਣਾ ਸਾਰਾ ਕੁਝ ਵਾਰ ਕੇ ਦੇਸ਼ ਨੂੰ ਅਜ਼ਾਦ ਕਰਵਾਉਣ ਵਾਲੀ ਕੌਮ ਅੱਜ ਆਪਣੇ ਆਪ ਨੂੰ ਠੱਗਿਆ ਮਹਿਸੂਸ ਕਰ ਰਹੀ ਹੈ ਗ਼ੁਲਾਮ ਹੋ ਜਾਣ ਨਾਲੋਂ ਗ਼ੁਲਾਮੀ ਤਸਲੀਮ ਕਰ ਲੈਣੀ ਆਤਮਘਾਤੀ ਹੁੰਦੀ ਹੈ। ਹੁਣ ਤਾਂ *ਬੰਦਿ ਖਲਾਸੀ ਭਾਣੈ ਹੋਇ॥* ਦੇ ਗੁਰਵਾਕ ਅਨੁਸਾਰ ਫ਼ਰਿਆਦ ਗੁਰ ਪਰਮੇਸਰ ਅੱਗੇ ਹੀ ਹੈ।

■

# ਭਾਰਤ ਦੀ ਅਜ਼ਾਦੀ ਵਿਚ ਸਿੱਖਾਂ ਦੀ ਲਾਸਾਨੀ ਦੇਣ

*-ਸ. ਤਲਵਿੰਦਰ ਸਿੰਘ ਬੁੱਟਰ ਕਲਾਂ*

ਜੇਕਰ ਇਹ ਆਖਿਆ ਜਾਵੇ ਕਿ ਲੱਗਪਗ ੧੨੦੦ ਸਾਲ ਵੱਖ-ਵੱਖ ਵਿਦੇਸ਼ੀ ਹਾਕਮਾਂ ਦਾ ਗ਼ੁਲਾਮ ਬਣੇ ਰਹੇ ਭਾਰਤ-ਵਰਸ਼ ਦੀ ਆਜ਼ਾਦੀ ਦੇ ਸੰਘਰਸ਼ ਦੀ ਪਹਿਲ-ਕਦਮੀ ਪੰਦਰ੍ਹਵੀਂ ਸਦੀ 'ਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਕਰ ਦਿੱਤੀ ਸੀ ਤਾਂ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ। ਗੁਰੂ ਨਾਨਕ ਸਾਹਿਬ ਵੱਲੋਂ ਲੋਧੀ ਹਾਕਮਾਂ ਨੂੰ '*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*' ਆਖ ਕੇ ਅਤੇ ਬਾਬਰ ਅਤੇ ਉਸ ਦੀਆਂ ਫ਼ੌਜਾਂ ਨੂੰ 'ਪਾਪ ਕੀ ਜੰਞ' ਕਹਿ ਕੇ ਫ਼ਿਟਕਾਰਨਾ ਉਸ ਘੋਰ ਹਨੇਰਗਰਦੀ ਦੇ ਯੁੱਗ 'ਚ ਇਕ ਲਾ-ਮਿਸਾਲ ਬਗਾਵਤ ਦਾ ਹੋਕਾ ਸੀ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀਆਂ ਸ਼ਹਾਦਤਾਂ ਮਨੁੱਖਤਾ ਦੀ ਅਜ਼ਾਦੀ ਹਿੱਤ ਅਲੌਕਿਕ ਕੁਰਬਾਨੀਆਂ ਹਨ। ਇਸ ਤੋਂ ਮਗਰੋਂ ਦਾ ਸਿੱਖ ਇਤਿਹਾਸ ਸ਼ਹੀਦੀਆਂ ਤੇ ਕੁਰਬਾਨੀਆਂ ਨਾਲ ਭਰਿਆ ਪਿਆ ਹੈ, ਜਿਨ੍ਹਾਂ ਦਾ ਅੰਤਮ ਉਦੇਸ਼ ਮੁੱਖ ਤੌਰ 'ਤੇ ਲੋਕਾਈ ਨੂੰ ਆਤਮਿਕ ਅਤੇ ਸਰੀਰਕ ਗ਼ੁਲਾਮੀ ਦੇ ਬਹੁਪ੍ਰਕਾਰੀ ਬੰਧਨਾਂ ਤੋਂ ਮੁਕਤ ਕਰਨਾ ਸੀ। ਮੁਗ਼ਲਾਂ ਮਗਰੋਂ ਭਾਰਤ ਦੀ ਆਜ਼ਾਦੀ ਖੋਹਣ ਵਾਲੇ ਦੁਨੀਆ ਦੇ ਸਭ ਤੋਂ ਵੱਧ ਸ਼ਾਤਰ ਅੰਗਰੇਜ਼ ਸਨ। ਅੰਗਰੇਜ਼ਾਂ ਵਿਰੁੱਧ ਅਜ਼ਾਦੀ ਦੇ ਸੰਘਰਸ਼ ਨੂੰ ਵਿੱਢਣ ਵਿਚ ਸਿੱਖਾਂ ਦਾ ਹਿੱਸਾ ਬੜਾ ਭਰਪੂਰ ਅਤੇ ਯਾਦਗਾਰੀ ਹੈ।

ਨਿਰਸੰਦੇਹ ਭਾਰਤ-ਵਰਸ਼ ਦੀ ਬਰਤਾਨਵੀ ਸਾਮਰਾਜ ਦੀ ਗ਼ੁਲਾਮੀ ਤੋਂ ਮੁਕਤੀ ਲਈ ਦੇਸ਼ ਦੇ ਵੱਖ-ਵੱਖ ਖਿੱਤਿਆਂ ਦੇ ਜਾਂਬਾਜ਼ਾਂ ਤੇ ਅਜ਼ਾਦੀ ਦੇ ਪਰਵਾਨਿਆਂ ਦੀਆਂ ਕੁਰਬਾਨੀਆਂ ਨੂੰ ਛੁਟਿਆਇਆ ਨਹੀਂ ਜਾ ਸਕਦਾ ਪਰ ਦੇਸ਼ ਦੀ ਆਬਾਦੀ ਦਾ ਮਹਿਜ਼ ਡੇਢ ਫ਼ੀਸਦੀ ਹਿੱਸਾ ਹੋਣ ਦੇ ਬਾਵਜੂਦ ਸਿੱਖਾਂ ਵੱਲੋਂ ਅਜ਼ਾਦੀ ਦੀ ਲੜਾਈ ਵਿਚ ੮੦ ਫ਼ੀਸਦੀ ਤੋਂ ਵੱਧ ਕੁਰਬਾਨੀਆਂ ਦੇਣ ਦਾ ਇਤਿਹਾਸ ਲਾਸਾਨੀ ਹੈ।

ਸਿੱਖ ਇਤਿਹਾਸਕਾਰ ਪ੍ਰਿੰਸੀਪਲ ਸਤਿਬੀਰ ਸਿੰਘ ਲਿਖਦੇ ਹਨ, "ਭਾਰਤ ਦੀ ਅਜ਼ਾਦੀ ਦੀ ਜ਼ਮੀਨ ਗ਼ਦਰੀ ਬਾਬਿਆਂ ਨੇ ਤਿਆਰ ਕੀਤੀ, ਨਕਸ਼ਾ ਜੱਲ੍ਹਿਆਂਵਾਲੇ ਬਾਗ਼ ਵਿਚ ਤਿਆਰ ਹੋਇਆ, ਨੀਂਹ ਗੁਰੂ ਕੇ ਬਾਗ਼ 'ਚ ਰੱਖੀ ਗਈ, ਦੀਵਾਰਾਂ ਰਾਵੀ ਦੇ ਕਿਨਾਰੇ ੧੯੩੦ ਨੂੰ ਤੇ ਛੱਤ ਅਜ਼ਾਦ ਹਿੰਦ ਫ਼ੌਜ ਨੇ ਪਾਈ।"

ਅਜ਼ਾਦੀ ਦੀ ਲੜਾਈ ਦੌਰਾਨ ਸਭ ਤੋਂ ਪਹਿਲਾਂ ਫ਼ਾਂਸੀ ਦੇ ਰੱਸੇ ਚੁੰਮਣ ਵਾਲੇ ਸੱਤਾਂ ਵਿੱਚੋਂ ਛੇ ਮਰਜੀਵੜੇ, ਸਰਦਾਰ ਕਰਤਾਰ ਸਿੰਘ ਸਰਾਭਾ, ਭਾਈ ਬਖ਼ਸ਼ੀਸ਼ ਸਿੰਘ ਗਿਲਵਾਲੀ (ਸ੍ਰੀ ਅੰਮ੍ਰਿਤਸਰ), ਸਰਦਾਰ ਜਗਤ ਸਿੰਘ, ਸਰਦਾਰ ਸੁਰ ਸਿੰਘ,

---

**ਸ਼ਹੀਦ ਬਾਬਾ ਦੀਪ ਸਿੰਘ ਜੀ ਕਲੋਨੀ,ਸ੍ਰੀ ਦਸਮੇਸ਼ ਅਕੈਡਮੀ ਰੋਡ, ਸ੍ਰੀ ਅਨੰਦਪੁਰ ਸਾਹਿਬ। ਫ਼ੋਨ : ੯੮੭੮੦-੭੦੦੦੮*

ਸਰਦਾਰ ਸਰੈਣ ਸਿੰਘ ਗਿਲਵਾਲੀ (ਸ੍ਰੀ ਅੰਮ੍ਰਿਤਸਰ) ਅਤੇ ਭਾਈ ਹਰਨਾਮ ਸਿੰਘ ਭੱਟੀ ਗੁਰਾਇਆ (ਗੁਰਦਾਸਪੁਰ), ਸਿੱਖ ਸਨ। ਅੰਗਰੇਜ਼ ਸਰਕਾਰ ਦੇ ਖ਼ੁਫ਼ੀਆ ਰਿਕਾਰਡ ਅਨੁਸਾਰ ਹੀ ੧੯੦੭ ਤੋਂ ੧੯੧੭ ਤਕ ਹਿੰਦੁਸਤਾਨ ਵਿਚ ਫ਼ਾਂਸੀ 'ਤੇ ਚਾੜ੍ਹੇ ਗਏ ਕੁੱਲ ੪੭ ਸ਼ਹੀਦਾਂ ਵਿਚੋਂ ੩੪ ਸਿੱਖ ਸਨ। ਉਮਰ ਕੈਦ ਵਾਲੇ ੩੦ ਘੁਲਾਟੀਆਂ ਵਿੱਚੋਂ ੨੭ ਸਿੱਖ ਸਨ। ਕਾਲੇ ਪਾਣੀ ਕੁੱਲ ੨੯ ਸੂਰਮਿਆਂ ਨੂੰ ਭੇਜਿਆ ਗਿਆ, ਉਨ੍ਹਾਂ ਵਿੱਚੋਂ ੨੬ ਸਿੱਖ ਸਨ। ਸਖ਼ਤ ਸਜ਼ਾਵਾਂ ਕੁੱਲ ੪੭ ਨੂੰ ਹੋਈਆਂ ਤੇ ਉਨ੍ਹਾਂ ਵਿੱਚੋਂ ਵੀ ੩੮ ਸਿੱਖ ਸਨ।

ਵਿਸਥਾਰਿਤ ਅੰਕੜੇ ਦੇਖੇ ਜਾਣ ਤਾਂ ਦੇਸ਼ ਦੇ ਅਜ਼ਾਦ ਹੋਣ ਤਕ ਅੰਗਰੇਜ਼ ਹਕੂਮਤ ਵਿਰੁੱਧ ਜੰਗ ਦੌਰਾਨ ਕੁੱਲ ੧੨੧ ਸ਼ਹੀਦਾਂ ਨੇ ਫ਼ਾਂਸੀ ਦੇ ਰੱਸੇ ਚੁੰਮੇ, ਜਿਨ੍ਹਾਂ ਵਿੱਚੋਂ ੯੩ ਸਿੱਖ ਸਨ। ਉਮਰ ਕੈਦ ਕੱਟਣ ਵਾਲੇ ੨੬੪੬ ਘੁਲਾਟੀਆਂ ਵਿੱਚੋਂ ੨੧੪੭ ਸਿੱਖ ਸਨ। ਜੱਲ੍ਹਿਆਂਵਾਲੇ ਬਾਗ਼ ਦੇ ਸਾਕੇ ਦੇ ੧੩੦੦ ਸ਼ਹੀਦਾਂ ਵਿੱਚੋਂ ੭੯੯ ਸਿੱਖ ਸਨ। ਬਜਬਜ-ਘਾਟ ਦੇ ਸਾਕੇ ਵਿਚ ਸ਼ਹੀਦ ਹੋਣ ਵਾਲੇ ੧੧੩ ਵਿੱਚੋਂ ੬੭ ਸਿੱਖ, ਕੂਕਾ ਲਹਿਰ ਦੌਰਾਨ ੯੧ ਦੇ ੯੧ ਅਤੇ ਅਕਾਲੀ ਲਹਿਰ ਦੌਰਾਨ ਸ਼ਹੀਦ ਹੋਣ ਵਾਲੇ ੫੦੦ ਸਿੱਖ ਹੀ ਸਨ। ਇਨ੍ਹਾਂ ਅੰਕੜਿਆਂ ਦੀ ਪੁਸ਼ਟੀ ਮੌਲਾਨਾ ਅਜ਼ਾਦ ਨੇ ਵੀ ਕੀਤੀ ਸੀ। ਇਹ ਅੰਕੜੇ ਵੀ ਅਜ਼ਾਦੀ ਦੀ ਲੜਾਈ ਵਿਚ ਸਿੱਖਾਂ ਦੀਆਂ ਕੁੱਲ ਕੁਰਬਾਨੀਆਂ ਦਾ ਇਕ ਹਿੱਸਾ ਹੀ ਹਨ, ਕਿਉਂਕਿ ਇਨ੍ਹਾਂ ਵਿਚ ਉਹ ਕੁਰਬਾਨੀਆਂ ਸ਼ਾਮਲ ਨਹੀਂ, ਜੋ ਸਿੰਘਾਂ ਨੇ ਅਜ਼ਾਦ ਹਿੰਦ ਫ਼ੌਜ, ਇੰਡੀਅਨ ਨੇਵੀ ਦੇ ਵਿਦਰੋਹ ਅਤੇ ੧੯੪੬ ਵਿਚ ਦਿੱਲੀ ਪੁਲਿਸ ਦੀ ਹੜਤਾਲ ਵੇਲੇ ਦਿੱਤੀਆਂ। ਅਜ਼ਾਦ ਹਿੰਦ ਫ਼ੌਜ ਵਿਚ ਸ਼ਾਮਲ ਹੋਣ ਵਾਲੇ ੨੦ ਹਜ਼ਾਰ ਫ਼ੌਜੀਆਂ ਵਿੱਚੋਂ ਵੀ ੬੦ ਫ਼ੀਸਦੀ ਸਿੱਖ ਸਨ।

ਜਦੋਂ ਭਾਰਤੀਆਂ ਨੂੰ ਅੰਗਰੇਜ਼ਾਂ ਦੀ 'ਗ਼ੁਲਾਮੀ' ਦਾ ਹਾਲੇ ਪੂਰੀ ਤਰ੍ਹਾਂ ਅਹਿਸਾਸ ਵੀ ਨਹੀਂ ਸੀ ਹੋਇਆ, ਉਸ ਵੇਲੇ ਤੋਂ ਹੀ ਸਿੱਖਾਂ ਨੇ ਦੇਸ਼ ਨੂੰ ਬਰਤਾਨਵੀ ਸਾਮਰਾਜ ਦੀ ਅਧੀਨਤਾ ਤੋਂ ਬਚਾਉਣ ਲਈ ਬਗ਼ਾਵਤ ਸ਼ੁਰੂ ਕਰ ਦਿੱਤੀ ਸੀ। ਅੰਗਰੇਜ਼ਾਂ ਨੇ ਹਾਲੇ ਪੰਜਾਬ ਵਿਚ ਆਪਣੇ ਪੈਰ ਵੀ ਪੂਰੀ ਤਰ੍ਹਾਂ ਨਹੀਂ ਜਮਾਏ ਸਨ ਕਿ ਨੌਰੰਗਾਬਾਦ ਦੇ ਬਾਬਾ ਮਹਾਰਾਜ ਸਿੰਘ ਨੇ ੧੯੪੭ ਈ. ਵਿਚ ਵਿਦਰੋਹ ਦਾ ਝੰਡਾ ਬੁਲੰਦ ਕਰ ਦਿੱਤਾ। ਹਕੂਮਤ ਨੇ ਉਨ੍ਹਾਂ ਨੂੰ ਫੜ ਕੇ ਸਿੰਘਾਪੁਰ ਜੇਲ੍ਹ ਭੇਜ ਦਿੱਤਾ, ਜਿੱਥੇ ਉਨ੍ਹਾਂ ਦੀ ਮੌਤ ਹੋ ਗਈ। ਇਸ ਤੋਂ ਬਾਅਦ ਸਰਦਾਰ ਅਤਰ ਸਿੰਘ ਅਟਾਰੀ ਵਾਲੇ ਨੇ ਅਜ਼ਾਦੀ ਦਾ ਬਿਗ਼ਲ ਵਜਾਇਆ ਪਰ ਕੋਈ ਵਾਹ ਨਾ ਚੱਲੀ। ਸੰਨ ੧੯੪੯ ਵਿਚ ਸਿੰਘਾਂ ਨੇ ਭਾਰਤ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਬਚਾਉਣ ਲਈ ਆਖ਼ਰੀ ਜੰਗ ਲੜੀ। ਇਕ ਪਾਸੇ ਕੇਵਲ ਸਿੱਖ ਰੈਜਮੈਂਟਾਂ ਸਨ ਅਤੇ ਦੂਜੇ ਪਾਸੇ ਅੰਗਰੇਜ਼ਾਂ ਨਾਲ ਸਾਰੇ ਭਾਰਤ ਦੀਆਂ ਰੈਜਮੈਂਟਾਂ, ਗੋਰਖਾ ਤੇ ਗੜਵਾਲੀ ਫ਼ੌਜਾਂ ਸਨ। ਨਤੀਜੇ ਵਜੋਂ ਸਿੱਖਾਂ ਦੀ ਹਾਰ ਹੋਈ ਅਤੇ ਪੰਜਾਬ ਸਮੇਤ ਪੂਰੇ ਭਾਰਤ ਨੂੰ ਫ਼ਿਰੰਗੀਆਂ ਨੇ ਆਪਣੇ ਰਾਜ-ਭਾਗ 'ਚ ਮਿਲਾ ਲਿਆ।

ਬਰਤਾਨਵੀ ਸਾਮਰਾਜ ਵਿਰੁੱਧ ਸਭ ਤੋਂ ਪਹਿਲਾ ਸ਼ਾਂਤਮਈ ਅੰਦੋਲਨ ੧੮੬੯ ਵਿਚ ਬਾਬਾ ਰਾਮ ਸਿੰਘ ਜੀ ਨਾਮਧਾਰੀ ਨੇ ਅਰੰਭ ਕੀਤਾ। ਉਦੋਂ ਤਾਂ ਕਾਂਗਰਸ ਦਾ ਜਨਮ ਵੀ ਨਹੀਂ ਹੋਇਆ ਸੀ ਅਤੇ ਬਾਬਾ ਰਾਮ ਸਿੰਘ ਜੀ ਹੀ ਸਨ ਜਿਨ੍ਹਾਂ ਨੇ ਮਹਾਤਮਾ ਗਾਂਧੀ ਦੀ 'ਨਾ-ਮਿਲਵਰਤਨ' ਲਹਿਰ ਤੋਂ ਅੱਧੀ ਸਦੀ ਪਹਿਲਾਂ ਹੀ ਅੰਗਰੇਜ਼ੀ ਜ਼ੁਬਾਨ, ਅੰਗਰੇਜ਼ੀ ਲਿਬਾਸ, ਫ਼ਿਰੰਗੀ ਹਕੂਮਤ ਦੀਆਂ ਨੌਕਰੀਆਂ, ਅਦਾਲਤਾਂ, ਡਾਕਖਾਨੇ ਅਤੇ ਰੇਲ ਗੱਡੀਆਂ ਦੇ ਬਾਈਕਾਟ ਦਾ ਸੱਦਾ ਦੇ ਦਿੱਤਾ ਸੀ। ਦੇਸ਼ ਭਰ ਵਿਚ ਮੁਕਾਬਲੇ ਦੀ ਸਰਕਾਰ ਜਥੇਬੰਦ ਕਰਨ ਦੀ ਵਿਉਂਤ ਤਕ ਬਣਾ ਲਈ ਸੀ। ਪੰਜਾਬ ਵਿਚ ਤਾਂ ਉਨ੍ਹਾਂ ਨੇ ਅੰਗਰੇਜ਼ੀ ਹਕੂਮਤ ਦੇ ਸਮਾਨਾਂਤਰ ਆਪਣੇ ਸੂਬੇ ਵੀ ਸਥਾਪਤ ਕਰ ਦਿੱਤੇ ਸਨ। ਜਨਵਰੀ ੧੮੭੨ ਵਿਚ ੬੫ ਨਾਮਧਾਰੀ ਸੂਰਬੀਰਾਂ ਨੂੰ ਮਲੇਰਕੋਟਲੇ ਵਿਚ ਤੋਪਾਂ ਨਾਲ ਉਡਾ ਦਿੱਤਾ ਗਿਆ। ਹਕੂਮਤ ਨੇ ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ੧੨ ਸਾਥੀਆਂ ਨੂੰ ਦੇਸ਼ ਨਿਕਾਲਾ ਦਿੰਦਿਆਂ ਬਰਮਾ ਭੇਜ ਦਿੱਤਾ। ਜੇਕਰ ਸਾਰੇ ਭਾਰਤ ਨੇ ਬਾਬਾ ਰਾਮ ਸਿੰਘ ਜੀ ਨੂੰ ਉਦੋਂ ਸਹਿਯੋਗ ਦਿੱਤਾ ਹੁੰਦਾ ਤਾਂ ਨਿਰਸੰਦੇਹ ਦੇਸ਼ ਨੂੰ ਅਜ਼ਾਦ ਹੋਣ ਲਈ ਹੋਰ ਪੌਣੀ ਸਦੀ ਉਡੀਕ ਨਾ ਕਰਨੀ ਪੈਂਦੀ।

ਸੰਨ ੧੯੦੭ ਵਿਚ ਸ਼ਹੀਦ ਭਗਤ ਸਿੰਘ ਦੇ ਚਾਚਾ ਜੀ, ਸਰਦਾਰ ਅਜੀਤ ਸਿੰਘ ਨੇ 'ਪਗੜੀ ਸੰਭਾਲ ਜੱਟਾ' ਦਾ ਹੋਕਾ ਦੇ ਕੇ ਅਜ਼ਾਦੀ ਦੇ ਪਰਵਾਨਿਆਂ ਨੂੰ ਹਲੂਣਿਆ। ਰੋਜ਼ੀ-ਰੋਟੀ ਖ਼ਾਤਰ ਵਿਦੇਸ਼ਾਂ 'ਚ ਰਹਿੰਦੇ ਸਿੱਖਾਂ ਨੂੰ ਭਾਰਤ ਦੀ ਅਜ਼ਾਦੀ ਲਈ ਪ੍ਰੇਰਿਤ ਕਰਨ ਲਈ ੧੯੧੩ 'ਚ ਉੱਤਰੀ ਅਮਰੀਕਾ ਦੇ ਪੱਛਮੀ ਤੱਟ 'ਤੇ ਰਹਿਣ ਵਾਲੇ ਕੁਝ ਸਿੱਖਾਂ ਨੇ ਲਾਲਾ ਹਰਦਿਆਲ ਅਤੇ ਭਾਈ ਪਰਮਾਨੰਦ ਦੇ ਸਹਿਯੋਗ ਨਾਲ 'ਗ਼ਦਰ ਪਾਰਟੀ' ਦਾ ਗਠਨ ਕੀਤਾ, ਜਿਸ ਦੇ ਪ੍ਰਧਾਨ ਬਾਬਾ ਸੋਹਨ ਸਿੰਘ ਭਕਨਾ ਨੂੰ ਬਣਾਇਆ ਗਿਆ।

ਮਈ ੧੯੧੪ 'ਚ ਜਦੋਂ ਸਮੁੰਦਰੀ ਜਹਾਜ਼ ਰਾਹੀਂ ਗਏ ਭਾਰਤ ਦੇ ਦੇਸ਼ ਭਗਤਾਂ ਨੂੰ ਕੈਨੇਡਾ ਸਰਕਾਰ ਨੇ ਵੈਨਕੂਵਰ ਬੰਦਰਗਾਹ 'ਤੇ ਉਤਰਨ ਨਾ ਦਿੱਤਾ ਤਾਂ ਅਨੇਕਾਂ ਅਸਹਿ ਤੇ ਅਕਹਿ ਕਸ਼ਟਾਂ ਤੋਂ ਬਾਅਦ ਉਨ੍ਹਾਂ ਨੂੰ ਲੈ ਕੇ ੨੯ ਸਤੰਬਰ, ੧੯੧੪ ਈ. ਨੂੰ ਬਾਬਾ ਗੁਰਦਿੱਤ ਸਿੰਘ ਜੀ, ਕਾਮਾਗਾਟਾਮਾਰੂ ਜਹਾਜ਼ ਰਾਹੀਂ ਵਾਪਸ ਬਜ-ਬਜ ਘਾਟ ਪਹੁੰਚੇ ਤਾਂ ਉਨ੍ਹਾਂ ਵਿੱਚੋਂ ਬਹੁਤ ਸਾਰੇ ਦੇਸ਼ ਭਗਤ ਸਰਕਾਰ ਨੇ ਫੜ ਕੇ ਗੋਲੀਆਂ ਨਾਲ ਭੁੰਨ ਦਿੱਤੇ। ਕਾਮਾਗਾਟਾਮਾਰੂ ਜਹਾਜ਼ ਦੇ ਕੁੱਲ ੩੭੬ ਯਾਤਰੂਆਂ ਵਿੱਚੋਂ ੩੪੦ ਸਿੱਖ ਸਨ ਅਤੇ ਸ਼ਹੀਦ ਹੋਣ ਵਾਲੇ ਪੰਜਾਹ ਦੇ ਪੰਜਾਹ ਹੀ ਸਿੱਖ ਸਨ। ਇਸ ਘਟਨਾ ਨੇ ਹੋਰ ਦੇਸ਼ਾਂ ਵਿਚਲੇ ਭਾਰਤੀਆਂ ਅੰਦਰ ਵੀ ਫ਼ਿਰੰਗੀ ਹਕੂਮਤ ਵਿਰੁੱਧ ਬਗ਼ਾਵਤ ਦੀ ਚਿੰਗਾਰੀ ਬਾਲ ਦਿੱਤੀ। ਮਨੀਲਾ, ਸ਼ਿੰਘਾਈ, ਜਾਪਾਨ ਅਤੇ ਅਮਰੀਕਾ ਵਿਚ ਵੱਸਦੇ ੧੭੦ ਸਿੰਘਾਂ ਦਾ ਇਕ ਜਥਾ ੨੪ ਅਕਤੂਬਰ, ੧੯੧੪ ਈ. ਨੂੰ ਭਾਰਤ ਪੁੱਜਾ ਪਰ ਜਥੇ ਦੇ ਸਾਰੇ ਸਿੰਘਾਂ ਨੂੰ ਗ੍ਰਿਫ਼ਤਾਰ ਕਰਕੇ ਮਿੰਟਗੁਮਰੀ ਤੇ ਮੁਲਤਾਨ ਜੇਲ੍ਹ ਵਿਚ

ਤਸੀਹਿਆਂ ਭਰੀ ਕੈਦ ਵਿਚ ਸੁੱਟ ਦਿੱਤਾ ਗਿਆ।

ਅਮਰੀਕਾ ਵਿਚ 'ਗ਼ਦਰ ਲਹਿਰ' ਨੂੰ ਪ੍ਰਚੰਡ ਕਰਨ ਤੋਂ ਬਾਅਦ ਸ. ਕਰਤਾਰ ਸਿੰਘ ਸਰਾਭਾ ਨੇ ਭਾਰਤ ਆ ਕੇ ਭਾਰਤੀ ਫ਼ੌਜੀਆਂ ਦੇ ਦਿਲਾਂ 'ਚ ਵੀ ਅਜ਼ਾਦੀ ਦੀ ਚਿਣਗ ਲਾਉਣ ਲਈ ਯਤਨ ਆਰੰਭੇ। ਅਜ਼ਾਦੀ ਦੇ ਪਰਵਾਨਿਆਂ ਨੇ ਮਿਲ ਕੇ ਅੱਡ-ਅੱਡ ਛਾਉਣੀਆਂ ਵਿਚ ੧੯ ਫ਼ਰਵਰੀ, ੧੯੧੫ ਈ. ਨੂੰ ਹਿੰਦੁਸਤਾਨੀ ਫ਼ੌਜੀਆਂ ਤੋਂ ਬਗ਼ਾਵਤ ਕਰਵਾ ਕੇ ਰਾਜ ਪਲਟਾ ਕਰਨ ਦੀ ਵਿਉਂਤ ਬਣਾਈ। ਬੇਸ਼ੱਕ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ 'ਗ਼ਦਰ ਲਹਿਰ' ਦੇ ਅਜ਼ਾਦੀ ਲਈ ਅਪਨਾਏ ਸਾਰੇ ਤਰੀਕਿਆਂ ਨਾਲ ਸਹਿਮਤ ਨਹੀਂ ਸਨ, ਪਰ ਅਜ਼ਾਦੀ ਦੇ ਇਕ ਸਾਂਝੇ ਆਦਰਸ਼ ਦੀ ਪ੍ਰਾਪਤੀ ਲਈ ਉਨ੍ਹਾਂ ਨੇ 'ਗ਼ਦਰ ਲਹਿਰ' ਦਾ ਸਮਰਥਨ ਕੀਤਾ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਆਪਣੇ ਸਾਥੀਆਂ ਸਮੇਤ ਫ਼ਿਰੋਜ਼ਪੁਰ ਛਾਉਣੀ ਉੱਤੇ ਕਬਜ਼ਾ ਕਰਨ ਲਈ ਪਹੁੰਚੇ। ਸਰਕਾਰ ਨੂੰ ਮੁਖ਼ਬਰਾਂ ਨੇ ਪਹਿਲਾਂ ਹੀ ਖ਼ਬਰ ਦੇ ਦਿੱਤੀ ਤੇ ਅੰਗਰੇਜ਼ ਹਕੂਮਤ ਵੱਲੋਂ ਭਾਰਤੀ ਫ਼ੌਜੀਆਂ ਕੋਲੋਂ ਹਥਿਆਰ ਖੋਹ ਲਏ ਗਏ। ਗ਼ਦਰੀਆਂ ਦੀ ਫ਼ੌਜੀ ਛਾਉਣੀਆਂ 'ਚ ਬਗ਼ਾਵਤ ਦੀ ਵਿਉਂਤ ਸਿਰੇ ਨਾ ਚੜ੍ਹ ਸਕੀ। ਮਿਤੀ ੧੬ ਨਵੰਬਰ, ੧੯੧੫ ਈ. ਨੂੰ ਸ. ਕਰਤਾਰ ਸਿੰਘ ਸਰਾਭੇ ਨੂੰ ਛੇ ਹੋਰ ਸਿੱਖ ਸਾਥੀਆਂ ਸਮੇਤ ਫ਼ਾਂਸੀ ਦੇ ਤਖ਼ਤੇ 'ਤੇ ਲਟਕਾ ਦਿੱਤਾ ਗਿਆ। ਫ਼ਿਰੋਜ਼ਪੁਰ ਛਾਉਣੀ 'ਤੇ ਕਬਜ਼ਾ ਕਰਨ ਦੀਆਂ ਕੋਸ਼ਿਸ਼ਾਂ ਦੇ ਦੋਸ਼ 'ਚ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੂੰ ਵੀ ਗ੍ਰਿਫ਼ਤਾਰ ਕਰ ਕੇ ਉਮਰ ਕੈਦ ਸੁਣਾਈ ਗਈ ਅਤੇ ਸਾਰੀ ਜਾਇਦਾਦ ਜ਼ਬਤ ਕਰਨ ਦੇ ਹੁਕਮ ਕੀਤੇ ਗਏ।

ਸੰਨ ੧੯੧੮ 'ਚ ਜਦੋਂ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਮਹਾਤਮਾ ਗਾਂਧੀ ਨੇ ਸ਼ਾਂਤਮਈ ਅੰਦੋਲਨ ਚਲਾਉਣ ਦਾ ਪ੍ਰੋਗਰਾਮ ਦਿੱਤਾ ਤਾਂ ਇਸ ਦਾ ਅਰੰਭ ਵੀ ੧੯੧੯ ਈ. ਦੀ ਵੈਸਾਖੀ 'ਤੇ ਸ੍ਰੀ ਅੰਮ੍ਰਿਤਸਰ 'ਚ ਜੱਲ੍ਹਿਆਂਵਾਲੇ ਬਾਗ਼ ਵਿਖੇ ਤੇ ਫ਼ਿਰ ੮ ਅਗਸਤ, ੧੯੨੨ ਈ. ਨੂੰ ਨਿਰੋਲ ਅਕਾਲੀ ਝੰਡੇ ਹੇਠਾਂ 'ਗੁਰੂ ਕੇ ਬਾਗ਼' ਦੇ ਮੋਰਚੇ ਵਿਚ ਸ਼ਾਂਤਮਈ ਤਰੀਕੇ ਨਾਲ ਸਰਕਾਰ ਦੇ ਜਬਰ ਦਾ ਮੁਕਾਬਲਾ ਕਰ ਕੇ ਸਿੱਖਾਂ ਨੇ ਹੀ ਕੀਤਾ। ਜਦ ੧੯੨੧ ਵਿਚ ਮਹਾਤਮਾ ਗਾਂਧੀ ਨੇ 'ਨਾ-ਮਿਲਵਰਤਨ' ਲਹਿਰ ਦਾ ਸੱਦਾ ਦਿੱਤਾ ਤਾਂ ਹੁਸ਼ਿਆਰਪੁਰ ਜ਼ਿਲ੍ਹੇ ਦਾ ਰੁੜਕੀ ਪਿੰਡ ਹੀ ਦੇਸ਼ ਦਾ ਇੱਕੋ-ਇਕ ਅਜਿਹਾ ਪਿੰਡ ਸੀ, ਜਿਥੇ ਸਿੰਘਾਂ ਨੇ ਤਾਂ ਨੰਬਰਦਾਰੀਆਂ ਤਕ ਤਿਆਗ਼ ਦਿੱਤੀਆਂ।

੧੪ ਦਸੰਬਰ, ੧੯੨੦ ਈ. ਨੂੰ ਸ਼੍ਰੋਮਣੀ ਅਕਾਲੀ ਦਲ ਦਾ ਗਠਨ ਕਰ ਕੇ ਭਾਵੇਂ ਸਿੱਖਾਂ ਨੇ 'ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ' (੧੯੨੧-੧੯੨੪) ਰਾਹੀਂ ਅੰਗਰੇਜ਼ਾਂ ਦੇ ਪਿੱਠੂ ਭ੍ਰਿਸ਼ਟ ਮਹੰਤਾਂ ਤੋਂ ਗੁਰਦੁਆਰਾ ਸਾਹਿਬਾਨ ਅਜ਼ਾਦ ਕਰਵਾਉਣ ਦਾ ਬੀੜਾ ਚੁੱਕਿਆ ਪਰ ਇਸ ਸੰਘਰਸ਼ ਦੀ ਅੰਤਰ-ਭਾਵਨਾ ਵੀ ਦੇਸ਼ ਦੀ ਅਜ਼ਾਦੀ ਨਾਲ ਜੁੜੀ ਹੋਈ ਸੀ। ਇਸ ਲਹਿਰ ਨੇ ਹੀ ਅੰਗਰੇਜ਼ਾਂ ਨੂੰ ਪਹਿਲੀ ਵਾਰੀ ਭਾਰਤ ਵਿਚ ਗੋਡੇ

ਟੇਕਣ ਲਈ ਮਜ਼ਬੂਰ ਕੀਤਾ। ਜਦੋਂ ਸਿੱਖਾਂ ਨੇ ਗੁਰਦੁਆਰਾ ਸਾਹਿਬਾਨ ਨੂੰ ਮਹੰਤਾਂ ਕੋਲੋਂ ਛੁਡਾ ਕੇ ਪ੍ਰਬੰਧ ਪੰਥ ਹਵਾਲੇ ਕਰਨ ਵਾਲੇ 'ਚਾਬੀਆਂ ਦੇ ਮੋਰਚੇ' ਵਿਚ ਜਿੱਤ ਹਾਸਲ ਕੀਤੀ ਤਾਂ ਜਨਵਰੀ ੧੯੨੨ ਵਿਚ ਮਹਾਤਮਾ ਗਾਂਧੀ ਨੇ ਇਸ ਨੂੰ 'ਅਜ਼ਾਦੀ ਦੀ ਲੜਾਈ ਦੀ ਪਹਿਲੀ ਜਿੱਤ' ਕਰਾਰ ਦਿੰਦਿਆਂ ਬਾਬਾ ਖੜਕ ਸਿੰਘ ਨੂੰ ਵਧਾਈ ਦੀ ਤਾਰ ਭੇਜੀ ਸੀ।

੨੦ ਫ਼ਰਵਰੀ, ੧੯੨੧ ਈ. ਨੂੰ ਨਨਕਾਣਾ ਸਾਹਿਬ ਦੇ ਸਾਕੇ ਦੇ ਸ਼ਹੀਦਾਂ ਨੇ ਤਾਂ ਦੇਸ਼ ਭਰ ਨੂੰ ਜਗਾ ਦਿੱਤਾ। ਜੰਡ ਨਾਲ ਬੰਨ੍ਹ ਸ਼ਹੀਦ ਹੋਏ, ਤੇਲ ਪਾ ਕੇ ਸਾੜੇ ਗਏ, ਗੋਲੀਆਂ ਨਾਲ ਭੁੰਨੇ ਗਏ, ਪਰ ਸੀਅ ਕਿਸੇ ਨਾ ਕੀਤੀ। ਮਹਾਤਮਾ ਗਾਂਧੀ ਨੇ ਆਪ ੩ ਮਾਰਚ, ੧੯੨੧ ਈ. ਨੂੰ ਸਾਕੇ ਵਾਲੀ ਥਾਂ ਨਨਕਾਣਾ ਸਾਹਿਬ ਪੁੱਜ ਕੇ ਸਿੱਖਾਂ ਦੀਆਂ ਕੁਰਬਾਨੀਆਂ ਨੂੰ ਸਿਜਦਾ ਕੀਤਾ।

ਗੁਰੂ ਕੇ ਬਾਗ਼ ਦੇ ਮੋਰਚੇ ਦੌਰਾਨ ਸਿੱਖਾਂ ਨੇ ਅਠਾਰ੍ਹਵੀਂ ਸਦੀ ਵਿਚ ਮੀਰਮੰਨੂੰ ਤੇ ਜ਼ਕਰੀਏ ਦੇ ਜਬਰ ਦਾ ਸਬਰ ਨਾਲ ਮੁਕਾਬਲਾ ਕਰਨ ਵਾਲਾ ਇਤਿਹਾਸ ਦੁਹਰਾ ਦਿੱਤਾ। ਮਿਤੀ ੨੧ ਅਗਸਤ ਤੋਂ ੧੩ ਦਸੰਬਰ,੧੯੨੨ ਤਕ ਸਿੱਖਾਂ 'ਤੇ ਘੋਰ ਅੱਤਿਆਚਾਰ ਹੁੰਦੇ ਰਹੇ। ਸਿੰਘ ਸ਼ਾਂਤਮਈ ਰਹਿਣ ਦੇ ਸ੍ਰੀ ਅਕਾਲ ਤਖ਼ਤ ਸਾਹਿਬ ਅੱਗੇ ਕੀਤੇ ਪ੍ਰਣ ਨੂੰ ਹਰ ਤਸੀਹਾ ਝੱਲ ਕੇ ਨਿਭਾਉਂਦੇ ਰਹੇ। ਸਿੱਖਾਂ ਦੇ ਇਸ ਸਿਦਕ ਦੀ ਚਰਚਾ ਦੇਸ਼ ਭਰ 'ਚ ਤਾਂ ਹੋਈ ਹੀ, ਸਗੋਂ ਸੀ.ਐਫ਼.ਐਂਡਰੀਊਜ਼ ਦੇ ਮੂੰਹੋਂ ਵੀ ਨਿਕਲਿਆ ਕਿ, "ਮੈਂ ਜ਼ਿੰਦਗੀ ਵਿਚ ਸਬਰ ਦੀ ਇੰਨੀ ਦ੍ਰਿੜ੍ਹ ਲੜਾਈ ਕਦੇ ਨਹੀਂ ਦੇਖੀ। ਇਥੇ ਇਕ ਨਹੀਂ, ਆਪਣੇ ਸਾਹਮਣੇ ਮੈਂ ਅਨੇਕਾਂ ਹੀ 'ਈਸਾ' ਸੂਲੀ 'ਤੇ ਚੜ੍ਹਦੇ ਦੇਖੇ।" ਪੰਡਤ ਮਦਨ ਮੋਹਨ ਮਾਲਵੀਆ ਨੇ ਆਖਿਆ ਸੀ, "ਗੁਰੂ ਕੇ ਬਾਗ ਵਿਚੋਂ ਹੀ ਦੇਸ਼ ਦੀ ਆਜ਼ਾਦੀ ਦੀ ਲਹਿਰ ਉਠੀ ਹੈ ਅਤੇ ਹੁਣ ਇਸੇ ਨੇ ਹੀ ਦੇਸ਼ ਨੂੰ ਅਜ਼ਾਦ ਕਰਵਾਉਣਾ ਹੈ।" ਜੈਤੋ ਦੇ ਮੋਰਚੇ ਦੌਰਾਨ ਸਿੱਖਾਂ ਵਿਚ ਅਜ਼ਾਦੀ ਲਈ ਕੁਰਬਾਨ ਹੋਣ ਦੀ ਪ੍ਰਬਲ ਭਾਵਨਾ ਨੂੰ ਦੇਖਦਿਆਂ ਜਵਾਹਰ ਲਾਲ ਨਹਿਰੂ ਨੂੰ ਆ ਕੇ ਖੁਦ ਗ੍ਰਿਫ਼ਤਾਰੀ ਦੇਣੀ ਪਈ। ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੌਰਾਨ ੫੦੦ ਸਿੱਖ ਸ਼ਹੀਦ ਹੋਏ ਅਤੇ ੩੦ ਹਜ਼ਾਰ ਜੇਲ੍ਹਾਂ ਵਿਚ ਡੱਕੇ ਗਏ।

੧੯੨੨ ਵਿਚ 'ਬੱਬਰ ਅਕਾਲੀ ਲਹਿਰ' ਦਾ ਮੁੱਢ ਬੰਨ੍ਹ ਕੇ ਬੱਬਰਾਂ ਨੇ ਬਰਤਾਨਵੀ ਸਾਮਰਾਜ ਨੂੰ ਕਾਂਬਾ ਛੇੜ ਦਿੱਤਾ ਸੀ। ਕਾਲੋਨੀ ਐਕਟ ਵਿਰੁੱਧ ਬਾਰ ਤਹਿਰੀਕ ਵਿਚ ਸ਼ਹੀਦ ਹੋਣ ਵਾਲੇ, ਉਮਰ ਕੈਦ ਦੀਆਂ ਸਜ਼ਾਵਾਂ ਭੋਗਣ ਵਾਲੇ ਤੇ ਅੰਗਰੇਜ਼ ਸਰਕਾਰ ਦੀਆਂ ਜੇਲ੍ਹਾਂ ਵਿਚ ਕਸ਼ਟ ਭੋਗਣ ਵਾਲੇ ਸਾਰੇ ਹੀ ਸਿੱਖ ਸਨ। ਸੰਨ ੧੯੩੧ ਵਿਚ ਜਦ ਕੁਝ ਆਜ਼ਾਦੀ ਘੁਲਾਟੀਆਂ ਨੂੰ ਅੰਡੇਮਾਨ ਤੋਂ ਲਿਜਾਇਆ ਜਾ ਰਿਹਾ ਸੀ ਤਾਂ ਸਰਦਾਰ ਰਤਨ ਸਿੰਘ ਅਤੇ ਉਸ ਦੇ ਕੁਝ ਕੁ ਸਾਥੀਆਂ ਨੇ ਬਹੁਤ ਸਾਰੇ ਅੰਗਰੇਜ਼ ਅਫ਼ਸਰਾਂ ਨੂੰ ਮਾਰ ਕੇ ਦੇਸ਼ ਦੀ ਅਜ਼ਾਦੀ ਪ੍ਰਤੀ ਆਪਣੀਆਂ ਤੀਬਰ ਭਾਵਨਾਵਾਂ ਦਾ ਪ੍ਰਗਟਾਵਾ

ਕੀਤਾ। ਬਾਅਦ ਵਿਚ ਇਨ੍ਹਾਂ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਅਜ਼ਾਦ ਹਿੰਦ ਫ਼ੌਜ ਨੂੰ ਪਹਿਲਾਂ-ਪਹਿਲ ਕਾਇਮ ਕਰਨ ਵਾਲਾ ਵੀ ਇਕ ਸਿੱਖ, ਜਨਰਲ ਮੋਹਨ ਸਿੰਘ ਹੀ ਸੀ ਅਤੇ ਇਸ ਫ਼ੌਜ ਵਿਚ ਸ਼ਾਮਲ ਹੋਣ ਵਾਲੇ ਬਹੁ-ਗਿਣਤੀ ਵੀ ਸਿੱਖ ਹੀ ਸਨ। ਇਸੇ ਤਰ੍ਹਾਂ ਬੰਬਈ ਵਿਚ ਮੈਰੀਨ ਰੀਵੋਲਟ ਅਤੇ ਜੱਬਲਪੁਰ ਵਿਖੇ ਸਿਗਨਲ ਰੈਜਮੈਂਟ ਦੀ ਬਗ਼ਾਵਤ ਪਿੱਛੇ ਵੀ ਸਿੱਖ ਫ਼ੌਜੀਆਂ ਦਾ ਹੀ ਹੱਥ ਸੀ। ਜੱਲ੍ਹਿਆਂਵਾਲੇ ਬਾਗ਼ ਦੇ ਸਾਕੇ ਦਾ ਬਦਲਾ ਵੀ ਇਕ ਸਿੱਖ, ਸਰਦਾਰ ਊਧਮ ਸਿੰਘ ਸੁਨਾਮ ਵਾਲੇ ਨੇ ਪੂਰੇ ੨੧ ਸਾਲ ਬਾਅਦ ਲੰਡਨ ਵਿਚ ਜਾ ਕੇ ਜਨਰਲ ਓਡਵਾਇਰ ਨੂੰ ਮਾਰ ਕੇ ਲਿਆ। ਸੰਨ ੧੯੪੨ ਵਿਚ ਕਾਂਗਰਸ ਦੇ ਸੱਦੇ 'ਤੇ 'ਭਾਰਤ ਛੱਡੋ ਅੰਦੋਲਨ' ਦੌਰਾਨ ਸਰਕਾਰ ਵੱਲੋਂ ਗ੍ਰਿਫ਼ਤਾਰ ਕੀਤੇ ਜਾਣ ਵਾਲਿਆਂ ਵਿਚ ਤਿੰਨ ਚੌਥਾਈ ਗਿਣਤੀ ਸਿੱਖਾਂ ਦੀ ਸੀ।

ਇਹ ਵੀ ਕੋਈ ਅਤਿਕਥਨੀ ਨਹੀਂ ਹੈ ਕਿ ੧੯੪੭ ਦੀ ਵੰਡ ਵੇਲੇ ਵੀ ਸਿੱਖਾਂ ਸਦਕਾ ਹੀ ਅੱਧਾ ਪੰਜਾਬ ਤੇ ਅੱਧਾ ਬੰਗਾਲ ਭਾਰਤ ਕੋਲ ਬਚਿਆ ਰਿਹਾ। ਮੌਲਾਨਾ ਅਜ਼ਾਦ ਆਪਣੀ ਪੁਸਤਕ 'ਇੰਡੀਆ ਵਿਨਜ਼ ਫ਼ਰੀਡਮ' ਵਿਚ ਇਸ ਤੱਥ ਦੀ ਪੁਸ਼ਟੀ ਕਰਦੇ ਹਨ ਕਿ, "ਕਾਂਗਰਸ ਤਾਂ ਜੋਨਾਂ ਬਣਾਉਣੀਆਂ ਮੰਨ ਕੇ ਸਾਰਾ ਪੰਜਾਬ ਤੇ ਸਾਰਾ ਬੰਗਾਲ, ਆਸਾਮ ਸਮੇਤ ਮੁਸਲਮ ਲੀਗ ਹਵਾਲੇ ਕਰਨ ਲਈ ਤਿਆਰ ਹੋ ਗਈ ਸੀ। ਮਿਤੀ ੨ ਮਾਰਚ,੧੯੪੭ ਨੂੰ ਮਾਸਟਰ ਤਾਰਾ ਸਿੰਘ ਨੇ ਨਾਅਰਾ ਲਗਾ ਕੇ ਅੱਧਾ ਪੰਜਾਬ ਤੇ ਸਾਰਾ ਕਸ਼ਮੀਰ ਬਚਾਅ ਲਿਆ।"

ਭਾਰਤ ਦੀ ਅਜ਼ਾਦੀ ਦਾ ਕੋਈ ਵੀ ਅਜਿਹਾ ਫ਼ਰੰਟ ਨਹੀਂ ਸੀ, ਜਿਸ 'ਤੇ ਸਿੱਖ ਕੌਮ ਨੇ ਆਬਾਦੀ ਦੇ ਅਨੁਪਾਤ ਨਾਲ ਦੇਸ਼ ਦੀਆਂ ਬਾਕੀ ਕੌਮਾਂ ਨਾਲੋਂ ਸਭ ਤੋਂ ਅੱਗੇ ਹੋ ਕੇ ਅਤੇ ਸਭ ਤੋਂ ਵਧੇਰੇ ਹਿੱਸਾ ਨਾ ਪਾਇਆ ਹੋਵੇ। ਅਜ਼ਾਦ ਹੋਣ 'ਤੇ ਭਾਰਤ-ਪਾਕਿ ਵੰਡ ਦਾ ਸਭ ਤੋਂ ਵੱਧ ਸੰਤਾਪ ਵੀ ਸਿੱਖਾਂ ਨੂੰ ਹੀ ਝੱਲਣਾ ਪਿਆ। ਸਮਕਾਲੀ ਪ੍ਰਸਿੱਧ ਅਖ਼ਬਾਰ 'ਸਟੇਟਸਮੈਨ' ਦੇ ੩ ਜਨਵਰੀ,੧੯੪੮ ਦੇ ਅੰਕ ਵਿਚ ਉਸ ਦਾ ਸੰਪਾਦਕ ਲਿਖਦਾ ਹੈ, "ਸੁਤੰਤਰਤਾ ਸੰਗਰਾਮ ਦੌਰਾਨ ਇਸ ਮਹਾਂਦੀਪ ਵਿਚ ਸਭ ਤੋਂ ਵੱਧ ਮੁਸੀਬਤਾਂ ਦਾ ਸ਼ਿਕਾਰ ਸਿੱਖ ਕੌਮ ਨੂੰ ਹੋਣਾ ਪਿਆ। ਇਸ ਨੂੰ ਆਪਣੀਆਂ ਲਹਿਰਾਉਦੀਆਂ ਅਤੇ ਉਪਜਾਊ ਖੇਤੀਆਂ ਨੂੰ ਛੱਡ ਕੇ ਬੰਜਰ ਜ਼ਮੀਨਾਂ 'ਤੇ ਆਉਣਾ ਪਿਆ। ਜੋ ਹਰੀਆਂ-ਭਰੀਆਂ ਬਾਰਾਂ ਸਿੱਖ ਕਿਸਾਨਾਂ ਨੇ ਆਪਣੇ ਲਹੂ-ਪਸੀਨੇ ਨਾਲ ਵਸਾਈਆਂ ਸਨ, ਉਨ੍ਹਾਂ ਨੂੰ ਛੱਡ ਕੇ ਆਉਣ ਤੋਂ ਇਲਾਵਾ ਦਿਹਾਤੀ ਅਤੇ ਸ਼ਹਿਰੀ ਇਲਾਕੇ ਵਿਚ ਵੀ ਆਪਣੇ ਕੀਮਤੀ ਸਰਮਾਏ ਦੀ ਆਹੂਤੀ ਦੇਣੀ ਪਈ। ਇਸ ਤੋਂ ਇਲਾਵਾ ਕਈ ਪਰਮ-ਪਵਿੱਤਰ ਗੁਰਧਾਮ ਵੀ ਸੀਮਾ ਦੇ ਉਸ ਪਾਰ ਰਹਿ ਗਏ।"

ਅਜ਼ਾਦੀ ਤੋਂ ਪਹਿਲਾਂ ਅਤੇ ਭਾਰਤ-ਪਾਕਿ ਵੰਡ ਵੇਲੇ ਤਕ ਸਿੱਖਾਂ ਨਾਲ ਭਾਰਤੀ ਨੇਤਾਵਾਂ ਵਲੋਂ ਦੇਸ਼ ਵਿਚ ਸਵੈਮਾਣ ਅਤੇ ਗੌਰਵਮਈ ਸਥਾਨ ਦੇਣ ਦੇ ਜ਼ੁਬਾਨੀ ਹੀ ਨਹੀਂ, ਸਗੋਂ ਲਿਖਤੀ ਤੌਰ 'ਤੇ ਵੀ ਅਨੇਕਾਂ ਵਾਰੀ 'ਕੌਲ-ਕਰਾਰ' ਕੀਤੇ ਜਾਂਦੇ ਰਹੇ।

ਸੰਨ ੧੯੨੯ ਨੂੰ ਕਾਂਗਰਸ ਦੇ ਲਾਹੌਰ ਵਿਖੇ ਹੋਏ ਸਮਾਗਮ ਵਿਚ ਪਾਸ ਕੀਤਾ ਗਿਆ ਮਤਾ ਗਵਾਹੀ ਭਰਦਾ ਹੈ :

"ਕਾਂਗਰਸ ਪਾਰਟੀ ਸਿੱਖ ਕੌਮ ਨੂੰ ਪੱਕਾ ਭਰੋਸਾ ਦਿਵਾਉਂਦੀ ਹੈ ਕਿ ਅਜ਼ਾਦ ਭਾਰਤ ਦਾ ਕੋਈ ਵੀ ਸੰਵਿਧਾਨ ਐਸਾ ਨਹੀਂ ਬਣਾਇਆ ਜਾਵੇਗਾ, ਜੋ ਇਸ ਨੂੰ ਪ੍ਰਵਾਨ ਨਹੀਂ ਹੋਵੇਗਾ।"

ਜੁਲਾਈ ੧੯੪੬ ਵਿਚ ਕਲਕੱਤੇ 'ਚ ਹੋਈ ਆਲ ਇੰਡੀਆ ਕਾਂਗਰਸ ਕਮੇਟੀ ਦੀ ਮੀਟਿੰਗ ਮੌਕੇ ਇਕ ਪ੍ਰੈੱਸ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਪੰਡਤ ਨਹਿਰੂ ਨੇ ਖੁਦ ਕਿਹਾ ਸੀ ਕਿ, "ਪੰਜਾਬ ਦੀ ਬਹਾਦਰ ਸਿੱਖ ਕੌਮ ਵਿਸ਼ੇਸ਼ ਮਹਾਨਤਾ ਦੀ ਧਾਰਨੀ ਹੈ। ਮੇਰੇ ਵਿਚਾਰ ਵਿਚ ਸਾਨੂੰ ਕਿਸੇ ਨੂੰ ਵੀ ਇਤਰਾਜ਼ ਨਹੀਂ ਹੋਣਾ ਚਾਹੀਦਾ ਕਿ ਉੱਤਰ-ਪੱਛਮੀ ਭਾਰਤ ਵਿਚ ਇਕ ਅਜਿਹਾ ਇਲਾਕਾ ਅਤੇ ਇੰਤਜ਼ਾਮ ਸਿੱਖ ਕੌਮ ਲਈ ਰਾਖ਼ਵਾਂ ਰੱਖਿਆ ਜਾਵੇ, ਜਿਸ ਦੁਆਰਾ ਇਹ ਵੀ ਆਜ਼ਾਦੀ ਦਾ ਅਨੰਦ ਮਾਣ ਸਕੇ।" ਪਰ ਅਜ਼ਾਦੀ ਤੋਂ ਬਾਅਦ ਓਹੀ ਆਗੂ ਆਪਣੇ ਵਾਅਦਿਆਂ ਅਤੇ ਖਾਧੀਆਂ ਸਹੁੰਆਂ ਤੋਂ ਭੱਜ ਗਏ। ਸੰਵਿਧਾਨ ਇਨ੍ਹਾਂ ਦੀ ਮਰਜ਼ੀ ਨਾਲ ਤਾਂ ਕੀ ਬਣਨਾ ਸੀ ਸਗੋਂ ਅੱਜ ਤਕ ਸੰਵਿਧਾਨ ਨੇ ਸਿੱਖਾਂ ਨੂੰ ਇਕ ਵੱਖਰੀ ਕੌਮ ਵੀ ਨਹੀਂ ਮੰਨਿਆ।

ਅਜ਼ਾਦੀ ਦਾ ਪਹਿਲਾ ਸਿਲ੍ਹਾ ਹੀ ੧੦ ਅਕਤੂਬਰ, ੧੯੪੭ ਨੂੰ ਵੇਲੇ ਦੇ ਗ੍ਰਹਿ ਮੰਤਰੀ ਪਟੇਲ ਨੇ ਦੇਸ਼ ਦੇ ਸਾਰੇ ਜ਼ਿਲ੍ਹਾ ਮੁਕਾਮਾਂ 'ਤੇ ਇਕ ਗਸ਼ਤੀ ਗੁਪਤ ਪੱਤਰ ਨੰਬਰ ਐਗਜ਼ਿਬਿਟ ਡ. ੧੧/੭ ਜਾਰੀ ਕਰ ਕੇ ਇਸ ਹਦਾਇਤ ਦੇ ਰੂਪ ਵਿਚ ਦਿੱਤਾ ਕਿ, "ਸਿੱਖ ਜਮਾਂਦਰੂ ਫ਼ਸਾਦੀ ਅਤੇ ਜ਼ਰਾਇਮ ਪੇਸ਼ਾ ਹੁੰਦੇ ਹਨ। ਇਨ੍ਹਾਂ 'ਤੇ ਖ਼ਾਸ ਨਿਗਾਹ ਰੱਖੀ ਜਾਵੇ।" ਆਜ਼ਾਦੀ ਤੋਂ ਤੁਰੰਤ ਬਾਅਦ ਹੀ ਭਾਰਤੀ ਨੇਤਾਵਾਂ ਵੱਲੋਂ ਪੰਜਾਬ ਅਤੇ ਸਿੱਖਾਂ ਨਾਲ ਕੀਤੇ ਵਿਸਾਹਘਾਤ ਦੀ ਗਵਾਹੀ ਲੋਕ ਸਭਾ ਦੇ ਤਤਕਾਲੀ ਸਪੀਕਰ ਸਰਦਾਰ ਹੁਕਮ ਸਿੰਘ ਦੇ ੧੯੪੭ ਮਗਰੋਂ ਸਦਨ ਵਿਚ ਦਿੱਤੇ ਭਾਸ਼ਣ ਦੀਆਂ ਇਹ ਟੂਕਾਂ ਭਰਦੀਆਂ ਹਨ ਕਿ, "ਜਦ ਕਦੀਂ ਵੀ ਅਸੀਂ ਕਾਂਗਰਸ ਨੂੰ ਉਸ ਵਲੋਂ ਸਿੱਖ ਕੌਮ ਨਾਲ ਆਜ਼ਾਦੀ ਤੋਂ ਪਹਿਲਾਂ ਕੀਤੇ ਇਕਰਾਰਾਂ ਦੀ ਯਾਦ ਦਿਵਾਉਂਦੇ ਹਾਂ ਤਾਂ ਸਾਨੂੰ ਇਹ ਕਹਿ ਕੇ ਟਾਲ ਦਿੱਤਾ ਜਾਂਦਾ ਹੈ ਕਿ ਹੁਣ ਹਾਲਤ ਬਦਲ ਚੁੱਕੀ ਹੈ।"

ਭਾਰਤੀ ਨੇਤਾਵਾਂ ਵੱਲੋਂ ਸਿੱਖਾਂ ਨਾਲ ਕੀਤੇ ਵਿਸਾਹਘਾਤ ਨੂੰ 'ਹਿੰਦੁਸਤਾਨ ਟਾਈਮਜ਼' ਦੇ ਸਮਕਾਲੀ ਸੰਪਾਦਕ ਜੇ.ਐਲ. ਸਾਹਨੀ ਆਪਣੀ ਪੁਸਤਕ 'ਦ ਲਿਡ ਆਫ਼' ਦੇ ਪੰਨਾ ੨੦੭ 'ਤੇ ਇਉ ਲਿਖਦੇ ਹਨ : "ਕਾਂਗਰਸ ਦੇ ਨੇਤਾਵਾਂ ਨੇ ਸਿੱਖਾਂ ਅਤੇ ਰੈੱਡ-ਸ਼ਰਟ ਪਠਾਣਾਂ ਨੂੰ ਜਿਸ ਤਰ੍ਹਾਂ ਖੱਜਲ-ਖੁਆਰ ਕੀਤਾ, ਉਸ ਦਾ ਕਾਰਨ ਨਾ ਤਾਂ ਇਨ੍ਹਾਂ ਨੇਤਾਵਾਂ ਦੀ ਅਣਗਹਿਲੀ ਸੀ ਅਤੇ ਨਾ ਹੀ ਗ਼ਲਤੀ। ਇਹ ਤਾਂ ਇਕ ਬਹੁਤ ਵੱਡਾ ਅਤੇ ਕਦੇ ਨਾ ਮੁਆਫ਼ ਕੀਤਾ ਜਾਣ ਵਾਲਾ ਧੋਖਾ ਸੀ, ਜੋ ਇਨ੍ਹਾਂ ਵੱਲੋਂ ਜਾਣ-ਬੁੱਝ ਕੇ ਕੀਤਾ ਗਿਆ।" ■

# ਅਰਦਾਸ

*-ਡਾ. ਤਾਰਨ ਸਿੰਘ**

੧. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਰਚਿਆ 'ਜ਼ਫ਼ਰਨਾਮਾ' (ਫ਼ਤਹਨਾਮਾ) ਕਮਾਲ, ਪਰ 'ਅਰਦਾਸ' ਸਰਬੱਤ ਖ਼ਾਲਸਾ ਜੀ ਦਾ 'ਜ਼ਫ਼ਰਨਾਮਾ', ਇਹ ਵਾਹਿਗੁਰੂ ਜੀ, ਭਗੌਤੀ ਜੀ, ਦਸ ਗੁਰੂ ਸਾਹਿਬਾਨ ਅਤੇ ਸਰਬੱਤ ਪੰਥ ਦਾ 'ਜ਼ਫ਼ਰਨਾਮਾ'। ਇਹ ਐਸਾ ਜ਼ਫ਼ਰਨਾਮਾ, ਜਿਸ ਦਾ ਇਕ ਇਕ ਅੱਖਰ ਪਹਿਲਾਂ ਜੀਵਿਆ ਗਿਆ ਅਤੇ ਜਿਸ ਦੀ ਇਕ ਇਕ ਸਤਰ ਲਈ ਕਈ ਵਾਰੀ ਇਕ ਇਕ ਸਦੀ ਕਠਨ ਤਪੱਸਿਆ ਅਤੇ ਘੋਰ ਘਾਲਣਾ ਘਾਲਣੀ ਪਈ। ਜਿਵੇਂ ਕੋਈ ਮਹਾਨ ਰਚਨਾ ਕਲਾਕਾਰ ਦਾ ਜੀਵਨ ਅੰਸ਼ ਭਰਪੂਰ ਖ਼ੂਨ ਹੁੰਦਾ, ਤਿਵੇਂ ਹੀ ਅਰਦਾਸ ਸਰਬੱਤ ਖ਼ਾਲਸਾ ਜੀ ਦਾ ਲਹੂ। ਸੰਸਾਰ ਦੀ ਕੋਈ ਹੋਰ ਅਰਦਾਸ ਜਾਂ ਰਚਨਾ ਇਤਨੇ ਜਫ਼ਰ ਜਾਲ ਕੇ ਨਹੀਂ ਕੀਤੀ ਗਈ ਜਿਤਨੀ ਘਾਲਣਾ ਨਾਲ ਇਹ ਰਚਨਾ ਕੀਤੀ ਗਈ। ਫਿਰ ਇਸ ਵਿਚ ਇਤਨੀ ਸਮਰੱਥਾ ਅਸਚਰਜ ਦੀ ਹੀ ਗੱਲ। ਸ਼ਾਇਦ ਹੀ ਵਾਰਤਕ ਦਾ ਇਤਨਾ 'ਜ਼ੋਰਦਾਰ' ਕੋਈ ਹੋਰ ਟੁਕੜਾ ਸੰਸਾਰ ਸਾਹਿਤਾਂ ਵਿਚ ਆਇਆ ਹੋਵੇ, ਜਿਤਨਾ ਸਾਡੇ ਸਾਹਿਤ ਦਾ ਇਹ ਟੁਕੜਾ। ਸ਼ਾਇਦ ਹੀ ਕਿਸੇ ਸਾਹਿਤਕਾਰ ਨੇ ਆਪਣੀ ਕੌਮ ਦਾ ਇਤਿਹਾਸ ਚਿਤਰਨ 'ਤੇ ਇਤਨੀ ਥੋੜ੍ਹੀ ਥਾਂ ਲਗਾਈ ਹੋਵੇ, ਜਿਤਨੀ ਸਮੂਹ ਖ਼ਾਲਸਾ ਜੀ ਨੇ ਇਹ ਇਤਿਹਾਸ ਚਿਤਰਨ 'ਤੇ ਲਗਾਈ। ਸ਼ਾਇਦ ਹੀ ਕਿਸੇ ਕੌਮ ਦੀਆਂ ਸਾਰੀਆਂ ਆਸਾਂ ਨੂੰ ਰੂਪਮਾਨ ਕਰਨ ਲਈ ਕਿਸੇ ਲੇਖਕ ਨੇ ਕਦੀ ਇਤਨੇ ਸਾਹਸ ਦਾ ਪ੍ਰਮਾਣ ਦਿੱਤਾ ਹੋਵੇ, ਜਿਤਨਾ ਖ਼ਾਲਸਾ ਜੀ ਨੇ ਆਪਣੀਆਂ ਆਦਰਸ਼ ਦੀਆਂ ਉੱਚੀਆਂ ਟੀਸੀਆਂ ਨੂੰ ਰੂਪਮਾਨ ਕਰਨ ਲਈ ਅਰਦਾਸ ਵਿਚ ਸਾਹਸ ਕੀਤਾ ਹੈ। ਕਾਵਿਵਾਰਤਕ ਦਾ ਸੰਸਾਰ ਸਾਹਿਤਾਂ ਵਿੱਚੋਂ ਇਹ ਅਤਿ ਉੱਤਮ ਨਮੂਨਾ ਹੈ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਭਾਈ ਮਨੀ ਸਿੰਘ ਜੀ ਅਤੇ ਪੰਥ ਖ਼ਾਲਸਾ ਜੀ ਦੀ ਸਾਂਝੀ ਰਚਨਾ, ਜਿਸ ਰਚਨਾ ਨੂੰ ਸੰਪੂਰਣ ਹੋ ਗਿਆ ਕਦੇ ਨਹੀਂ ਕਿਹਾ ਜਾਏਗਾ, ਕਿਉਂਕਿ ਜਿਉ-ਜਿਉਂ ਖ਼ਾਲਸਾ ਜੀ ਦਾ ਇਤਿਹਾਸ ਅੱਗੇ ਤੁਰਦਾ ਜਾਏਗਾ, ਉਤਨੇ ਚਿੰਨ੍ਹ ਇੱਥੇ ਅਤਿ ਸੂਖ਼ਮ ਸੰਕੇਤਾਂ ਵਿਚ ਸਦਾ ਦਰਸਾਏ ਜਾਂਦੇ ਰਹਿਣਗੇ। ਇਹ ਰਚਨਾ ਸਾਰੀ ਸਮਰਣੀ, ਚਿੰਨ੍ਹਾਤਮਕ ਤੇ ਸੰਕੇਤਾਤਮਕ ਹੈ। ਇਹ ਕੌਮ ਦਾ ਤੁਰਦਾ ਜੀਵਨ ਹੈ। ਇਸ ਰਚਨਾ ਦੀ ਆਖ਼ਰੀ ਸਤਰ ਵਿਚ ਪੰਥ ਤੇ ਨਾਨਕ ਇਕਮਿਕ ਹਨ, ਕਿ ਪੰਥ ਨੇ 'ਨਾਨਕ' ਨਾਂ ਦੀ ਮੋਹਰ ਵਰਤੀ ਅਤੇ ਪੰਥ ਨੂੰ ਇਹ ਹੱਕ ਸਦਾ ਪ੍ਰਾਪਤ।

**ਗੁਰਪੁਰਵਾਸੀ*

ਅਰਦਾਸ ਪੰਥ ਖ਼ਾਲਸਾ ਜੀ ਦੀ ਰਚੀ ਹੋਈ ਮਹਾਨ ਬਾਣੀ ਹੈ, ਜਿਸ ਨੂੰ ਹਰ ਸਾਧਾਰਨ ਤੇ ਵਿਸ਼ੇਸ਼, ਰਸਮੀ ਤੇ ਗ਼ੈਰਰਸਮੀ ਸਿੱਖ ਸਮਾਗਮ ਵਿਚ ਪੂਰੇ ਸਤਿਕਾਰ ਸਹਿਤ ਖੜੇ ਹੋ ਕੇ ਪੂਰੀ ਗੰਭੀਰਤਾ ਤੇ ਸੰਜੀਦਗੀ ਨਾਲ ਦੁਹਰਾਇਆ ਜਾਂਦਾ। ਇਸ ਦੇ ਨਾਇਕਾਂ ਨੂੰ ਰੋਜ਼ ਪ੍ਰਣਾਮ ਕੀਤਾ ਜਾਂਦਾ। ਰੋਜ਼ ਪੰਥ ਦੇ ਅੰਤਰਰਾਸ਼ਟਰੀ ਤੇ ਰਾਸ਼ਟਰੀ ਕਰਤਬਾਂ ਦਾ ਪ੍ਰਣ ਲਿਆ ਜਾਂਦਾ। ਇਹ ਸਾਡਾ ਰਾਸ਼ਟਰੀ ਗੀਤ ਹੈ। ਇਹ ਸਾਡਾ ਅੰਤਰਰਾਸ਼ਟਰੀ ਜੀਵਨ ਆਦਰਸ਼ਾਂ ਦਾ ਐਲਾਨ ਹੈ। ਆਪਣੇ ਸ਼ਹੀਦਾਂ ਨੂੰ ਅਸੀਂ ਰੋਜ਼ ਅਭਿਨੰਦਨ (guard of honour) ਦੇਂਦੇ ਹਾਂ, ਉਹਨਾਂ ਨੂੰ salute ਦਿੰਦੇ ਹਾਂ। ਕੋਈ ਹੋਰ ਐਲਾਨ ਜਾਂ ਪ੍ਰਣ ਇਤਨੀ ਵਾਰੀ ਸੰਸਾਰ ਵਿਚ ਨਹੀਂ ਦੁਹਰਾਇਆ ਜਾਂਦਾ ਜਿਤਨੀ ਵਾਰੀ ਇਹ ਐਲਾਨ ਪੜ੍ਹਿਆ ਤੇ ਦੁਹਰਾਇਆ ਜਾਂਦਾ ਹੈ। ਸਾਨੂੰ ਆਪਣੀ ਅਰਦਾਸ ਦੀ ਵੱਧ ਤੋਂ ਵੱਧ ਸੂਝ ਚਾਹੀਦੀ। ਇਥੇ ਇਸ ਦਿਸ਼ਾ ਵੱਲ ਇਕ ਯਤਨ ਕਰਦੇ ਹਾਂ। ਅਰਦਾਸ ਵੀ ਸਾਡੀ 'ਬਾਣੀ' ਹੈ ਅਤੇ ਬੜੀ ਮਹਾਨ ਬਾਣੀ ਹੈ। ਸ਼ਾਇਦ ਕੁਝ ਗੱਲਾਂ ਇਸ ਬਾਣੀ ਵਿੱਚੋਂ ਵਿਸ਼ੇਸ਼ ਧਿਆਨ ਮੰਗਦੀਆਂ ਹਨ।

**੨. ਫ਼ਤਹ**

ੴ ਵਾਹਿਗੁਰੂ ਜੀ ਕੀ ਫ਼ਤਹ॥

ਅਰਦਾਸ 'ਫ਼ਤਹਨਾਮਾ'ਹੈ। ਅਰਦਾਸ ਵਿਚ 'ਫ਼ਤਹ' ਦਾ ਇਤਿਹਾਸ ਹੈ ਅਤੇ ਇਸ ਵਿਚ ਸਦਾ ਫ਼ਤਹ ਪ੍ਰਾਪਤੀ ਲਈ ਬੇਨਤੀ ਹੈ। 'ਫ਼ਤਹ' 'ੴ' ਦੀ ਹੋਣੀ ਹੈ, ਭਾਵ 'ਫ਼ਤਹ' 'ਏਕਤਾ' ਦੀ ਹੋਣੀ-ਵਿਸ਼ਵਏਕਤਾ ਦੀ, ਜਿਸ ਦੇ ਜ਼ਰੂਰੀ ਅੰਗ ਦੇਸ਼ਾਂ, ਕੌਮਾਂ, ਜਾਤਾਂ, ਬੋਲੀਆਂ, ਰੰਗਾਂ, ਵਾਟਾਂ, ਸਮਾਜਾਂ ਦੇ ਆਰਥਕ, ਰਾਜਸੀ, ਸਭਿਆਚਾਰਕ, ਦਾਰਸ਼ਨਿਕ, ਧਾਰਮਿਕ ਤੇ ਸਦਾਚਾਰਕ ਝਗੜਿਆਂ ਤੋਂ ਸਮੂਹ ਸੰਸਾਰ ਨੇ ਉਤਾਂਹ ਉੱਠਣਾ ਹੈ। ਜਦ ਸਾਰਾ ਪਾਸਾਰ 'ੴ' ਦਾ ਹੈ, ਫਿਰ ਵਿਤਕਰਾ, ਵੈਰ ਤੇ ਭੈ ਕਿੱਥੇ? ਸਮੂਹ ਬ੍ਰਹਿਮੰਡ ਇਕ ਇਕਾਗਰਤਾ ਹੈ, ਭਾਵੇਂ ਬਾਹਰਮੁਖੀ ਭਿੰਨ ਭੇਦ ਕਿੰਨੇ ਹਨ। ਸਾਡੀ ਅਰਦਾਸ ਦਾ ਆਦਰਸ਼ ਸਮੂਹ ਬ੍ਰਹਿਮੰਡ ਦੀ ਇਕਾਗਰਤਾ ਤੀਕ ਪੁੱਜਣਾ ਹੈ। ਅਸਾਂ ਨਿਰਭਉ ਤੇ ਨਿਰਵੈਰ ਹੋਣਾ ਹੈ। ਫ਼ਤਹ ਸੰਸਾਰ ਏਕਤਾ ਦੀ ਹੋਣੀ ਹੈ। ਖ਼ਾਲਸੇ ਨੇ ਇਸ ਆਦਰਸ਼ ਵਾਸਤੇ ਯਤਨ ਕਰਦੇ ਰਹਿਣਾ ਹੈ। ਇਹ 'ੴ' ਦੀ 'ਫ਼ਤਹ' ਅਰਦਾਸ ਹੈ। 'ੴ' ਦੀ 'ਫ਼ਤਹ' ਦਾ 'ਜ਼ਫ਼ਰਨਾਮਾ'।

ਇਸ 'ਫ਼ਤਹ' ਪ੍ਰਾਪਤੀ ਦਾ ਪ੍ਰਮੁੱਖ ਸਾਧਨ ਵੀ 'ੴ' ਵਾਹਿਗੁਰੂ ਜੀ ਕੀ ਫ਼ਤਹ' ਦੇ ਮੰਤਰ ਵਿਚ ਦੱਸਿਆ ਹੋਇਆ ਹੈ। ਇਸ 'ਫ਼ਤਹ' ਦੀ ਪ੍ਰਾਪਤੀ ਦਾ ਮੁੱਖ ਸਾਧਨ ਬ੍ਰਹਿਮੰਡ ਦੀ ਸਮੂਹੀ ਸੁੰਦਰਤਾ ਵਿਸਮਾਦੀ ਗਿਆਨ ਹੈ ਵਾਹਿਗੁਰੂ। 'ਗੁਰੂ' 'ਗਿਆਨ' ਦਾ ਸੂਚਕ ਹੈ, 'ਵਾਹਿ' ਵਿਸਮਾਦ ਦਾ, ਸੁੰਦਰਤਾ ਦਾ । ਜਦੋਂ ਵੀ ਵਿਸ਼ਵ ਏਕਤਾ ਦੀ 'ਫ਼ਤਹ' ਹੋਣੀ ਹੈ, 'ਗਿਆਨ' ਦੁਆਰਾ ਹੋਣੀ ਹੈ, ਤੋਪਾਂ ਗੋਲੀਆਂ ਨਾਲ ਨਹੀਂ ਹੋਣੀ ਹੈ, 'ਗਿਆਨ' 'ੴ' ਦਾ ਭਾਵ ਸਾਰਾ ਬ੍ਰਹਿਮੰਡ 'ਏਕਤਾ' 'ੴ' ਦਾ

ਪਾਸਾਰਾ ਹੈ। ਗਿਆਨ ਦੀ ਟੀਸੀ ਹੀ ਇਹੋ ਹੈ ਕਿ ਦ੍ਵੈਤ ਕਿਧਰੇ ਨਹੀਂ, ਸਭ ਇਕ ਇਕਾਗਰਤਾ ਹੈ, ਅਦ੍ਵੈਤ/ਦ੍ਵੈਤ ਤੇ ਦਿਨ-ਰਾਤ, ਸੁੰਦਰ-ਕਰੂਪ, ਨੇਕੀ-ਬਦੀ, ਪਾਪ-ਪੁੰਨ, ਧਰਮ-ਅਧਰਮ, ਊਚ-ਨੀਚ, ਅਮੀਰ-ਗ਼ਰੀਬ ਵਿਚ ਵੀ ਕਿਤੇ ਨਹੀਂ ਹੈ, ਸਾਰਾ ਸੰਸਾਰ 'ਨਮੋ' ਕਰ ਰਿਹਾ ਹੈ। 'ਅੰਧਕਾਰ' ਤੇ 'ਤੇਜ' ਸਰੂਪ ਨੂੰ, 'ਨਮੋ ਅੰਧਕਾਰੇ ਨਮੋ ਤੇਜ ਤੇਜੇ' ।

*ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥*
*ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ ॥*
*ਨਮੋ ਅੰਧਕਾਰੇ ਨਮੋ ਤੇਜ ਤੇਜੇ ॥*
*ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ ॥੧੮੫॥*
*ਨਮੋ ਰਾਜਸੰ ਤਾਮਸੰ ਸਾਂਤ ਰੂਪੇ ॥*
*ਨਮੋ ਪਰਮ ਤੱਤੰ ਅਤੱਤੰ ਸਰੂਪੇ ॥* *(ਸ੍ਰੀ ਦਸਮ ਗ੍ਰੰਥ)*

ਇਹ ਹੈ ਗਿਆਨ। ਇਸ ਗਿਆਨ ਵਿੱਚੋਂ ਸੰਸਾਰ ਦਾ ਰਾਜਸੀ, ਧਾਰਮਿਕ, ਸਭਿਆਚਾਰਕ, ਕੌਮੀ, ਅਦ੍ਵੈਤ ਪੈਦਾ ਹੋਣਾ ਹੈ। ਸੋ 'ਫ਼ਤਹ' ਏਕਤਾ ਦੀ ਹੈ। ਇਹ ਫ਼ਤਹ ਗਿਆਨ ਦੀ ਹੈ। ਸਾਰੀ ਅਰਦਾਸ ਇਸ ਏਕਤਾ ਲਈ ਕੀਤੇ ਗਏ ਯਤਨਾਂ ਦਾ ਇਤਿਹਾਸ ਹੈ। ਇਸ ਇਤਿਹਾਸ ਦਾ ਖ਼ੂਨ ਵੀ ਅਨੇਕ ਵਾਰੀ ਡੁੱਲ੍ਹਿਆ ਹੈ, ਪਰ ਏਕਤਾ ਤੇ ਗਿਆਨ ਲਈ, ਵਿਤਕਰੇ ਤੇ ਦ੍ਵੈਤ ਲਈ ਕਦੇ ਨਹੀਂ। ਅੱਗੋਂ ਵੀ ਖ਼ੂਨ ਡੁੱਲ੍ਹੇਗਾ, ਪਰ 'ਏਕਤਾ' ਲਈ, ਸੰਸਾਰ ਨੂੰ ਪਾੜਨ ਲਈ ਨਹੀਂ। ਸਿੱਖ '੧ੴ' ਦੇ ਪੁਜਾਰੀ ਹਨ। 'ਏਕਤਾ' ਹੀ ਸਾਡਾ ਬ੍ਰਹਮ ਹੈ, ਈਸ਼ਵਰ ਤੇ ਪਰਮਾਤਮਾ ਹੈ। ਸਾਡਾ ਡੁੱਲ੍ਹਿਆ ਖ਼ੂਨ, ਸ਼ਹੀਦਾਂ ਦਾ ਖ਼ੂਨ, ਇਸ ਏਕਤਾ ਦੀ ਭੇਟਾ ਹੈ।

**੩. ਸਹਾਇਤਾ**

ਵਿਸ਼ਵਏਕਤਾ ਦੀ ਪ੍ਰਾਪਤੀ ਲਈ ਅਤੇ ਇਸ ਪ੍ਰਾਪਤੀ ਲਈ ਲੋੜੀਂਦੇ ਗਿਆਨ ਤੇ ਬਲ ਲਈ ਖ਼ਾਲਸਾ ਸਹਾਇਕ ਸਮਝਦਾ ਹੈ ਪਰਮਾਤਮਾ ਦੀ ਸਰਬਵਿਆਪੀ ਸ਼ਕਤੀ (ਭਗੌਤੀ) ਨੂੰ ਜੋ ਸਦੀਵ ਕਾਲ ਸਚਾਈ ਦਾ ਸਾਥ ਦਿੰਦੀ ਅਤੇ ਅਸਤਿ ਦਾ ਵਿਨਾਸ਼ ਕਰਦੀ। ਇਸ ਮੰਤਵ ਲਈ ਖ਼ਾਲਸਾ ਸਹਾਇਕ ਸਮਝਦਾ ਹੈ ਆਪਣੇ ਮਹਾਨ ਗੁਰੂ ਸਾਹਿਬਾਨ ਦੀ ਆਤਮਾ ਨੂੰ ਜਿਨ੍ਹਾਂ ਆਪ (ਭਗੌਤੀ) ਸ਼ਕਤੀ ਦਾ ਆਸਰਾ ਲੈ ਕੇ ਸੰਸਾਰ ਏਕਤਾ ਲਈ ਘੋਲ ਕੀਤਾ। ਪ੍ਰਭੂ ਦੀ ਸਰਬਵਿਆਪੀ ਭਗੌਤੀ (ਸ਼ਕਤੀ) ਅਤੇ ਅਮਰ ਗੁਰਆਤਮਾ ਦਾ ਖ਼ਾਲਸਾ 'ਸਿਮਰਨ' ਕਰਦਾ ਅਤੇ ਉਨ੍ਹਾਂ ਨੂੰ 'ਧਿਆਂਦਾ' ਤਾਂ ਜੁ ਉਸ ਨੂੰ ਏਕਤਾ ਦੇ ਮਿੱਥੇ ਮੰਤਵ ਵਿਚ ਸਹਾਇਤਾ ਪ੍ਰਾਪਤ ਹੋਵੇ। ਸਾਡਾ ਦ੍ਰਿੜ੍ਹ ਵਿਸ਼ਵਾਸ ਕਿ 'ਇਕਾਗਰਤਾ' ਦੇ ਵਿਰੋਧੀਆਂ ਦਾ ਨਾਸ਼ ਹੋਵੇਗਾ ਅਤੇ 'ਇਕਾਗਰਤਾ' ਦੀ ਜੈ ਹੋਵੇਗੀ। ਏਕਤਾ ਦੀ ਜੈ ਹੀ ਸਚਾਈ ਦੀ ਜੈ ਹੈ, ਕਿਉਕਿ 'ਸਚਾਈ' ਦ੍ਵੈਤ ਵਿਚ ਨਹੀਂ ਹੋ ਸਕਦੀ।

ਖ਼ਾਲਸਾ ਇਹ ਘੋਲ ਕਰਦਾ ਰਹੇਗਾ, ਪਰ ਉਹ ਕਦੇ ਅਸਤਿ ਦਾ ਸ਼ਸਤਰ ਨਹੀਂ ਵਰਤੇਗਾ, ਕਿਉਂਕਿ ਉਸ ਦੀ ਲਿਵ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਹੈ, ਉਸ ਨੇ ਹਰ ਗੱਲ ਵਿਚ ਧਿਆਨ ਧਰਨਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ, ਜੋ ਦਸਾਂ ਪਾਤਿਸ਼ਾਹੀਆਂ ਦੀ ਜੋਤ ਹੈ। ਖ਼ਾਲਸਾ ਜੀ ਨੇ ਏਕਤਾ ਲਈ ਘੋਲ ਉਨ੍ਹਾਂ ਸਿਧਾਂਤਾਂ ਤੇ ਅਸੂਲਾਂ ਦੇ ਤਾਬੇ ਰਹਿ ਕੇ ਕਰਨਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦ੍ਰਿੜ੍ਹਾਏ ਗਏ ਹਨ। ਰੋਜ਼ਾਨਾ ਜੀਵਨ ਸਾਡਾ ਇਨ੍ਹਾਂ ਅਸੂਲਾਂ ਦੇ ਤਾਬੇ ਹੈ, ਜ਼ਾਤੀ ਤੇ ਸਮੂਹੀ ਜੀਵਨ। ਇਹੋ 'ਧਿਆਨ ਧਰਨਾ' ਹੈ, ਇਹੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਕਰਮਾ ਕਰਨਾ ਹੈ। ਧਿਆਨ ਧਰ ਕੇ ਵਾਹਿਗੁਰੂ ਬੋਲਣਾ ਹੈ। ਭਾਵ 'ਵਾਹਿਗੁਰੂ' ਸਾਡਾ ਉਹ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਆਨ ਕੀਤਾ ਹੋਇਆ ਹੈ, ਜੋ " *ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥* " ਹੈ। ਇਨ੍ਹਾਂ ਆਦਰਸ਼ਾਂ ਅਧੀਨ ਰਹਿ ਕੇ ਸਿੱਖ ਨੇ ਘੋਲ ਕਰਨਾ ਹੈ। ਏਕਤਾ ਲਈ ਵੀ ਝੂਠ ਦਾ ਪ੍ਰਯੋਗ ਨਹੀਂ ਕੀਤਾ ਜਾ ਸਕਦਾ । 'ਵੈਰ' ਤੇ ਭੈ ਦੇਣ ਦਾ ਪ੍ਰਯੋਗ ਨਹੀਂ ਕੀਤਾ ਜਾ ਸਕਦਾ। ਇਹ ਸੱਚ ਦੀ ਲੜਾਈ ਹੈ ਅਤੇ ਇਸ ਲੜਾਈ ਵਿਚ ਪ੍ਰਭੂ (ਭਗੌਤੀ) ਤੇ ਗੁਰੂ ਸਾਡੇ ਨਾਲ ਹਨ।

ਏਕਤਾ ਲਈ ਸੱਚ ਦੇ ਘੋਲ ਵਿਚ ਹਰ ਸਿੱਖ ਨੇ ਆਪਣੀ ਕਮਾਈ ਦਾ ਹਿੱਸਾ ਪਾਉਣਾ ਹੈ। ਇਹ ਕਮਾਈ ਕਈ ਪ੍ਰਕਾਰ ਦੀ ਹੋ ਸਕਦੀ ਹੈ। ਅਰਦਾਸ ਵਿਚ ਸਿੱਖ ਕਮਾਈ ਦੇ ਇਹ ਸਰੂਪ ਮੰਨੇ ਹਨ। ਸਿੱਖ ਇਨ੍ਹਾਂ ਸਰੂਪਾਂ ਵਿੱਚੋਂ ਇਕ ਜਾਂ ਇਕ ਤੋਂ ਵੱਧ ਕਈ ਸਰੂਪ ਆਪਣੇ ਜੀਵਨ ਵਿਚ ਅਪਣਾਅ ਸਕਦਾ ਹੈ, ਉਹ ਪ੍ਰਵਾਨ ਕਮਾਈ ਹੋਵੇਗੀ ।

(ੳ) **ਪੰਜ ਪਿਆਰਿਆਂ ਵਾਲੀ ਕਮਾਈ**–ਗੁਰੂ ਜਾਂ ਗੁਰੂ-ਪੰਥ ਦੀ ਵੰਗਾਰ ਪੈਣ 'ਤੇ ਤਨ, ਮਨ, ਧਨ ਕੁਰਬਾਨ ਕਰਨ ਲਈ ਤਤਪਰ ਹੋ ਜਾਣਾ ।

(ਅ) **ਚਹੁੰ ਸਾਹਿਬਜ਼ਾਦਿਆਂ ਦੀ ਕਮਾਈ**–

(੧) ਆਪਣੇ ਬੱਚਿਆਂ ਨੂੰ ਸੱਚ ਦੀ ਲੜਾਈ ਲਈ ਕੁਰਬਾਨੀ ਦੇਣ ਤੋਂ ਨਾ ਹਟਕਣਾ ।

(੨) ਸੱਚ ਲਈ ਹਕੂਮਤ ਦੇ ਜਬਰ-ਜ਼ੁਲਮ ਤੇ ਤਸ਼ੱਦਦ ਤੋਂ ਨਾ ਡਰਨਾ।

(ੲ) **ਚਾਲੀ ਮੁਕਤਿਆਂ ਦੀ ਕਮਾਈ**–ਗੁਰੂ-ਪੰਥ ਤੋਂ ਬੇਮੁਖ ਹੋ ਕੇ ਨਾ ਮਰਨਾ, ਸਗੋਂ ਸੱਚ ਦੀ ਜੰਗ ਵਿਚ ਆਪਣੀ ਅਹੂਤੀ ਦੇਣੀ ।

(ਸ) **'ਹਠ' ਦੀ ਕਮਾਈ**–'ਸਿਰੜ' ਤੋਂ ਨਾ ਹਟਣ ਦੀ ਕਮਾਈ ਹੈ, ਜਿਵੇਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕੀਤੀ, ਆਪਣੇ ਸੱਚ ਦੇ ਅਸੂਲ ਲਈ ਆਪਣੇ ਹਠ 'ਤੇ ਦ੍ਰਿੜ੍ਹ ਰਹਿਣਾ।

(ਹ) **ਜਪ-ਤਪ ਦੀ ਕਮਾਈ**–ਗੁਰੂ ਸਾਹਿਬਾਨ ਤੇ ਮਹਾਨ ਸੰਤਾਂ ਦੀ ਤਰ੍ਹਾਂ

ਆਪਣੇ ਜਪ-ਤਪ ਦੇ ਬਲ ਨਾਲ ਸੁਧਾਰ ਕਰਨਾ ।

(ਕ) **ਨਾਮ ਜਪਣਾ**-ਵੱਡੀ ਕਮਾਈ ਹੈ, ਇਸ ਵਿਚ ਹੀ ਸਾਰਾ ਸਦਾਚਾਰ ਉਪਜਦਾ ਹੈ।

(ਖ) **ਵੰਡ ਛਕਣਾ**-ਜੋ ਪਾਸ ਹੈ, ਸਾਥੀਆਂ ਨਾਲ ਮਿਲ ਕੇ ਛਕਣਾ ਵੀ ਕਮਾਈ ਹੈ।

(ਗ) **ਦੇਗ ਚਲਾਉਣੀ**-ਆਏ ਗਏ ਦੀ ਲੰਗਰ ਨਾਲ ਸੇਵਾ ਕਰਨੀ ।

(ਘ) **ਤੇਗ਼ ਵਾਹੁਣੀ**-ਯੁੱਧ ਵਿਚ ਕਮਾਈ ਕਰਨੀ ।

(ਙ) **ਦੇਖ ਕੇ ਅਣਡਿੱਠ ਕਰਨਾ**-ਖਿਮਾ ਕਰਨਾ ।

(ਚ) **ਧਰਮ ਨਾ ਹਾਰਨਾ**-ਅਸਹਿ ਦੁੱਖ ਤੋਂ ਵੀ ਘਬਰਾ ਕੇ ਆਪਣੇ ਜਤ, ਸਤ, ਧਰਮ, ਰਹਿਤ ਦਾ ਤਿਆਗ ਨਾ ਕਰਨਾ। ਕੇਸਾਂ ਨੂੰ ਸੁਆਸਾਂ ਤੀਕ ਕਾਇਮ ਰੱਖਣਾ, ਸਿੱਖੀ ਨਿਭਾਉਣੀ।

ਕਮਾਈ ਤਾਂ ਸਦਾ ਕੁਰਬਾਨੀ ਨਾਲ ਹੀ ਹੋ ਸਕਦੀ ਹੈ। ਸਿੱਖ ਇਸਤਰੀ ਮਰਦਾਂ ਨੇ ਇਨ੍ਹਾਂ ਰੂਪਾਂ ਵਿਚ ਕਿਸੇ ਨਾ ਕਿਸੇ ਰੂਪ ਦੀ ਕਮਾਈ ਕਰਨੀ ਹੈ। ਇਹ ਕਮਾਈ ਦੇ ਪ੍ਰਵਾਣਿਤ ਸਰੂਪ ਹਨ (Standard forms of contribution to the cause.)

ਇਹ ਹੀ ਗੁਰੂ ਸਾਹਿਬਾਨ ਦੀ ਕਮਾਈ ਦੇ ਵੀ ਸਰੂਪ ਹਨ। ਸ੍ਰੀ ਗੁਰੂ ਅਰਜਨ ਸਾਹਿਬ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕਮਾਈ ਦਾ ਸਰੂਪ ਧਰਮ-ਸੱਚ ਲਈ 'ਹਠ' ਦਾ ਸੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਮਾਈ ਦਾ ਸਰੂਪ ਧਰਮ-ਸੱਚ ਲਈ 'ਤੇਗ਼ ਵਾਹੁਣ' ਦਾ ਸੀ; ਬਾਕੀ ਗੁਰੂ ਸਾਹਿਬਾਨ ਵੀ ਕਮਾਈ ਦੇ ਸਰੂਪ ਨਿਰਭਉ ਤੇ ਨਿਰਵੈਰੁ ਰਹਿ ਕੇ ਲੋਕ-ਸੇਵਾ, ਵੰਡ ਛਕਣ, ਦੇਗ ਚਲਾਉਣ ਦੇ ਸਨ, ਜੋ ਉਨ੍ਹਾਂ ਜਪ-ਤਪ, ਸਿਮਰਨ ਦੁਆਰਾ ਪੈਦਾ ਕੀਤੇ।

ਸਿੱਖਾਂ ਦੀ ਕਮਾਈ ਦੇ ਵੀ ਵੱਡੇ ਸਰੂਪ ਇੰਜ ਹੀ ਰਹੇ ਹਨ।

**੪ ਸਰਬੱਤ ਖ਼ਾਲਸਾ ਪੰਥ**

ਖ਼ਾਲਸਾ ਜੀ, ਪੰਥ ਰੂਪ ਵਿਚ ਇਕਮੁੱਠ ਜਥੇਬੰਦ ਰਹਿ ਕੇ ਹੀ ਵਿਸ਼ਵ-ਏਕਤਾ ਤੇ ਸੱਚਪ੍ਰਸਤੀ ਦੇ ਕਰਤਵ ਸਾਖਿਆਤ ਕਰ ਸਕਦੇ ਹਨ। ਤਾਂ ਤੇ ਖ਼ਾਲਸਾ ਜੀ ਨੂੰ ਪੰਥ ਬਣਾਉਣ ਤੇ ਸਾਂਝਾ ਰੱਖਣ ਵਾਲੀਆਂ ਚੀਜ਼ਾਂ ਕੀ ਹਨ, ਅਰਦਾਸ ਵਿਚ 'ਪੰਥ ਕੀ ਜੀਤ' ਹੀ ਸਰਬੱਤ ਖ਼ਾਲਸਾ ਦਾ ਉਦੇਸ਼। ਖ਼ਾਲਸਾ ਜੀ ਨੂੰ ਪੰਥਕ ਜਥੇਬੰਦੀ ਦਾ ਸਰੂਪ ਦੇਣ ਵਾਲੇ ਅਰਦਾਸ ਵਿਚ ਸੁਝਾਏ ਨਿਮਨਲਿਖਤ ਉਦੇਸ਼, ਆਦਰਸ਼, ਵਿਰਸੇ (ਵਿਰਸੇ ਦਾ ਗੌਰਵ) ਵਿਸ਼ਵਾਸ ਤੇ ਮੰਤਵ ਹਨ । ਜਦੋਂ ਤੀਕ ਇਹ ਸਾਂਝ ਬਣੀ ਰਹੇਗੀ, ਪੰਥ ਕਾਇਮ ਰਹੇਗਾ ਅਤੇ '੧ੴ' ਦੀ 'ਫ਼ਤਹ' ਲਈ ਪ੍ਰਯਤਨਸ਼ੀਲ ਰਹੇਗਾ।

੧. ੧ੴ ਦਾ ਵਿਸ਼ਵਾਸ।

੨. ਫ਼ਤਹ ਦਾ ਵਿਸ਼ਵਾਸ।

੩. ਭਗੌਤੀ ਦੇ ਸਹਾਇਕ ਹੋਣ ਦਾ ਵਿਸ਼ਵਾਸ।

੪. ਦਸਾਂ ਪਾਤਿਸ਼ਾਹੀਆਂ ਦਾ ਵਿਸ਼ਵਾਸ।

੫.ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ, ਦਰਸ਼ਨ, ਦੀਦਾਰ ਦਾ ਸਤਿਕਾਰ।

੬.ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ ਤੇ ਹਠੀਆਂ ਜਪੀਆਂ ਦਾ ਗੌਰਵ।

੭. ਕਮਾਈ ਵਾਲਿਆਂ ਦਾ ਸਤਿਕਾਰ ਤੇ ਮਾਣ।

੮. ਧਰਮ ਨਾ ਹਾਰਨ ਦਾ ਪ੍ਰਣ।

੯. ਪੰਜਾਂ ਤਖ਼ਤਾਂ ਦਾ ਮਾਣ।

੧੦. ਸਰਬੱਤ ਗੁਰਦੁਆਰਿਆਂ ਦਾ ਸਤਿਕਾਰ ਤੇ ਮਾਣ (ਜਿਹੜੇ ਗੁਰਦੁਆਰੇ ਖੁੱਸ ਗਏ ਹਨ, ਉਨ੍ਹਾਂ ਲਈ ਰੋਜ਼ ਅਰਦਾਸ ਹੁੰਦੀ ਹੈ)।

੧੧. ਵਾਹਿਗੁਰੂ ਚਿੱਤ ਆਵੇ।

੧੨. 'ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰੱਛਿਆ ਰਿਆਇਤ' ਹੁੰਦੀ ਰਹੇਗੀ।

੧੩. ਦੇਗ-ਤੇਗ ਚੱਲਦੀ ਰਹੇਗੀ।

੧੪. ਬਿਰਦ ਬਾਣੇ ਦਾ ਮਾਣ ਰਹੇਗਾ।

੧੫. ਪੰਥ ਦੀ ਜਿੱਤ ਦਾ ਵਿਸ਼ਵਾਸ।

੧੬. ਸਾਂਝੀ ਯਾਚਨਾ (ਦਾਨ), ਸਿੱਖੀ, ਕੇਸਾਂ, ਰਹਿਤ, ਬਿਬੇਕ, ਵਿਸਾਹ ਲਈ।

੧੭. ਸ੍ਰੀ ਅੰਮ੍ਰਿਤਸਰ ਦਾ ਮਾਣ ਤੇ ਸਤਿਕਾਰ।

੧੮. ਚੌਂਕੀਆਂ, ਝੰਡਿਆਂ, ਬੁੰਗਿਆਂ ਦਾ ਮਾਣ।

੧੯. ਨਾਮ ਦੀ ਯਾਚਨਾ।

ਅਰਦਾਸ ਵਿਚ ਪੰਥਕ ਸਾਂਝ ਕਾਇਮ ਰੱਖਣ ਲਈ ਅਤੇ ਖ਼ਾਲਸੇ ਦੇ ਮੰਤਵ ਦੀ ਸਥਾਪਨਾ ਲਈ ਇਨ੍ਹਾਂ ਉਦੇਸ਼ਾਂ ਦੀ ਸਾਂਝ ਤੇ ਇਨ੍ਹਾਂ ਦਾ ਗੌਰਵ ਸਹਾਇਕ ਹਨ।

**੫. ਯਾਚਨਾ (ਦਾਨ)**

'ੴ' ਦੀ 'ਫ਼ਤਹ' ਲਈ ਖ਼ਾਲਸੇ ਨੂੰ ਵਿਸ਼ੇਸ਼ ਆਚਰਨ ਦੀ ਲੋੜ । ਉਸ ਆਚਰਨ ਲਈ 'ਅਰਦਾਸ' ਵਿਚ ਦਾਨ ਮੰਗਿਆ , ਯਾਚਨਾ ਕੀਤੀ । ਯਾਚਨਾ ਇਨ੍ਹਾਂ ਚੀਜ਼ਾਂ ਦੀ ਕੀਤੀ ਹੈ:

੧. ਸਿੱਖੀ ਦਾ ਦਾਨ, ੨. ਕੇਸਾਂ ਦਾ ਦਾਨ, ੩. ਰਹਿਤ ਦਾ ਦਾਨ, ੪. ਬਿਬੇਕ, ੫. ਵਿਸਾਹ, ੬. ਭਰੋਸਾ, ੭. ਨਾਮ ਦਾਨ, ੮. ਸ੍ਰੀ ਅੰਮ੍ਰਿਤਸਰ ਦਾ ਇਸ਼ਨਾਨ, ੯. ਚੌਂਕੀਆਂ ਦੀ ਅਟੱਲਤਾ, ੧੦. ਝੰਡੇ ਦੀ ਅਟੱਲਤਾ, ੧੧. ਬੁੰਗਿਆਂ ਦੀ ਅਟੱਲਤਾ,

੧੨. ਮਨ ਨੀਵਾਂ, ੧੩. ਮੱਤ ਉੱਚੀ, ੧੪. ਵਾਹਿਗੁਰੂ ਜੀ ਦੀ ਰਾਖੀ, ੧੫. ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ ।

ਸਿੱਖ ਇਨ੍ਹਾਂ ਗੁਣਾਂ ਲਈ ਰੋਜ਼ ਯਾਚਨਾ ਕਰਦਾ ਹੈ ਤੇ ਵਾਹਿਗੁਰੂ 'ਤੇ ਵਿਸਾਹ ਭਰੋਸਾ ਕਰਦਾ ਹੈ ਕਿ ਉਸ ਨੂੰ ਇਹ ਦਾਨ ਪ੍ਰਾਪਤ ਹੋਵੇਗਾ। ਇਸ ਆਚਰਨ ਦੁਆਰਾ ਹੀ ਉਹ 'ਵਾਹਿਗੁਰੂ ਜੀ ਕੀ ਫ਼ਤਹ' ਦੇ ਆਦਰਸ਼ ਨੂੰ ਪੂਰਾ ਕਰ ਸਕਦਾ ਹੈ।

**੬. ਸਰਬੱਤ ਦਾ ਭਲਾ**

ਅਰਦਾਸ ਇਹ ਦ੍ਰਿੜ੍ਹ ਕਰਾਂਦੀ ਹੈ ਕਿ ਪਰਮਾਤਮਾ ਦਾ ਭਾਣਾ ਇਹ ਹੈ ਕਿ ਸਰਬੱਤ ਦਾ ਭਲਾ ਹੋਵੇ ਅਤੇ ਇਹ ਕੇਵਲ ਇਕ ਹੀ ਸਾਧਨ ਨਾਲ ਹੋ ਸਕਦਾ ਹੈ ਅਤੇ ਉਹ ਸਾਧਨ ਇਹ ਹੈ ਕਿ ਨਾਮ ਦੀ ਚੜ੍ਹਦੀ ਕਲਾ ਹੋਵੇ। ਜਿਉਂ-ਜਿਉਂ ਨਾਮ ਵਾਲਾ ਆਚਰਨ ਮਨੁੱਖਤਾ ਵਿਚ ਪੈਦਾ ਹੁੰਦਾ ਜਾਏਗਾ, ਮਨੁੱਖਤਾ ਸਾਂਝੀ ਅਤੇ ਇਕ ਹੁੰਦੀ ਜਾਏਗੀ। ਜਿਉਂ-ਜਿਉਂ ਇਹ ਹੁੰਦਾ ਜਾਏਗਾ, ਮਨੁੱਖਤਾ ਦੀ ਕਲਿਆਣ ਨੇੜੇ ਹੁੰਦੀ ਜਾਏਗੀ। ਨਾਮ 'ੴ' ਦੀ ਉਪਾਸ਼ਨਾ ਹੈ, ਏਕਤਾ ਦੀ ਪੂਜਾ, ਏਕਤਾ ਦੀ ਫ਼ਤਹ, ਗਿਆਨ ਦੀ ਫ਼ਤਹ।

ਨਾਮ ਵਾਲਾ ਆਚਰਨ ਕਿਹੋ ਜਿਹਾ ਹੁੰਦਾ ਹੈ? ਦਸ ਗੁਰੂ ਸਾਹਿਬਾਨ ਵਾਲਾ, ਪੰਜਾਂ ਪਿਆਰਿਆਂ ਵਾਲਾ, ਚਾਰ ਸਾਹਿਬਜ਼ਾਦਿਆਂ ਆਦਿ ਵਾਲਾ, ਕਮਾਈ ਵਾਲਾ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਉਣ ਵਾਲਾ। ਮਨ ਨੀਵਾਂ ਤੇ ਮੱਤ ਉੱਚੀ ਵਾਲਾ।

ਨਾਮ ਕਮਾਈ ਵਾਲਾ ਜੀਵਨ ਹੈ-ਜਪ, ਤਪ, ਨਾਮ ਜਪ, ਵੰਡ ਛਕਣ, ਦੇਗ ਚਲਾਉਣ ਤੇ ਤੇਗ਼ ਵਾਹੁਣ ਵਾਲਾ ਅਤੇ ਵੇਖ ਕੇ ਅਣਡਿੱਠ ਕਰਨ ਵਾਲਾ । ਨਾਮ 'ੴ' ਦੀ ਫ਼ਤਹ ਦੀ ਲੋਚਾ ਦਾ ਜੀਵਨ ਹੈ।

ਨਾਮ ਵਿਚ ਸਰਬੱਤ ਦਾ ਭਲਾ ਹੈ। ਸਾਡੀ ਅਰਦਾਸ ਹੈ, ਸਭ ਨੂੰ ਨਾਮ ਮਿਲੇ, ਤਾਂ ਜੁ ਸਰਬੱਤ ਦਾ ਭਲਾ ਹੋਵੇ। ■

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ

ਗਿਆਨੀ ਤਰਨਜੀਤ ਸਿੰਘ, ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੮ ਅਪ੍ਰੈਲ, ੨੦੨੩ ਨੂੰ ਗੁਰਦੁਆਰਾ ਸਿੰਘ ਸਭਾ ਕੋਟਲੀ ਸ਼ਾਹ ਦੌਲਾ, ਆਰ. ਐਸ. ਪੁਰਾ (ਜੰਮੂ) ੧੦ ਅਪ੍ਰੈਲ, ੨੦੨੩ ਨੂੰ ਗੁਰਦੁਆਰਾ ਸਿੰਘ ਸਭਾ ਕਲਿਆਣਾ, ਆਰ. ਐਸ. ਪੁਰਾ (ਜੰਮੂ), ੧੬ ਅਪ੍ਰੈਲ, ੨੦੨੩ ਨੂੰ ਗੁਰਦੁਆਰਾ ਸਿੰਘ ਸਭਾ, ਵਿਜੇਪੁਰ ਸਾਂਬਾ ਅਤੇ ੩੦ ਅਪ੍ਰੈਲ, ੨੦੨੩ ਨੂੰ ਗੁਰਦੁਆਰਾ ਸੰਤ ਬਾਬਾ ਸੁੰਦਰ ਸਿੰਘ ਜੀ ਅਲੀਬੇਗ ਨੌਨਿਆਲ ਨੌਸ਼ਿਹਰਾ, ਜ਼ਿਲ੍ਹਾ ਰਾਜੌਰੀ ਵਿਖੇ ਕਰਵਾਏ ਵੱਖ-ਵੱਖ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਕੁੱਲ ੫੯੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਭਗਉਤੁ ਜਾਂ ਭਗਉਤੀ ਤੋਂ ਭਾਵ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੯੩)*

ਪੰਚ ਖਾਲਸਾ ਦੀਵਾਨ ਭਸੌੜ ਵੱਲੋਂ ਭਗੌਤੀ/ਭਗਉਤੀ ਸ਼ਬਦ ਬਾਰੇ ਗਲਤ ਪ੍ਰਚਾਰ ਨੇ ਕੁਝ ਕੁ ਸਿੱਖ ਸੰਗਤਾਂ ਦੇ ਮਨਾਂ ਵਿਚ ਸ਼ੰਕੇ ਦਾ ਤੱਕਲਾ ਗੱਡ ਦਿੱਤਾ, ਇਸੇ ਕਰਕੇ ਇੱਕਾ ਦੁੱਕਾ ਗੁੰਮਰਾਹੀਆਂ ਵੱਲੋਂ "ਪ੍ਰਿਥਮ ਭਗਉਤੀ ਸਿਮਰ ਕੈ" ਪੰਥਕ ਅਰਦਾਸ ਦੀ ਪਹਿਲੀ ਪਉੜੀ 'ਚੋਂ 'ਭਗਉਤੀ' ਦੇ ਸਹੀ ਅਰਥਾਂ ਦਾ ਰੂਪ ਵਿਗਾੜਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

ਜੇਕਰ ਅਸੀਂ ਸਭ ਤੋਂ ਪਹਿਲਾਂ 'ਸਮ ਅਰਥ ਕੋਸ਼' ਤੋਂ ਅਰਥ ਵਾਚੀਏ ਤਾਂ ਵਾਹਿਗੁਰੂ ਸ਼ਬਦ ਦੇ ੧੭੦ ਸਮ ਅਰਥੀ ਸ਼ਬਦਾਂ ਵਿਚ ਜਿੱਥੇ-- ੴ, ਅਕਾਲ, ਸਾਈਂ, ਖੁਦਾ, ਗੋਪਾਲ, ਜਗਜੀਵਨ, ਜਗੰਨਾਥ, ਨਰਾਇਣ, ਨਿਰੰਕਾਰ, ਪਾਰਬ੍ਰਹਮ, ਬੀਠਲ, ਰਮਈਆ, ਮਉਲਾ, ਮਧਸੂਦਨ ਆਦਿ ਹਨ, ਉੱਥੇ ਭਗਉਤ, ਭਗਉਤੀ, ਭਗਵਤ, ਭਾਗਉਤੀ ਆਦਿ ਸ਼ਬਦ ਵੀ ਪਰਮਾਤਮਾ ਲਈ ਹਨ। ਇਸੇ ਤਰ੍ਹਾਂ ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ੬ ਅਰਥ ਕੀਤੇ ਹਨ, ਜਿਵੇ:- "ਭਗਉਤੀ ੧. ਭਗਵਤ-ਕਰਤਾਰ ਦਾ ਉਪਾਸ਼ਕ, ੨. ਭਗਵਤ ਦੀ, ੩. ਭਗਵਤੀ, ੪. ਖੜਗ, ਸ੍ਰੀ ਸਾਹਿਬ, ਤਲਵਾਰ, ੫. ਮਹਾਂਕਾਲ (ਭਾਵ ਪਰਮਾਤਮਾ) ੬. ਇਕ ਛੰਦ। "

'ਸ੍ਰੀ ਗੁਰੂ ਗ੍ਰੰਥ ਕੋਸ਼' (ਕ੍ਰਿਤ ਗਿ: ਹਜਾਰਾ ਸਿੰਘ) ਵਿਚ 'ਭਗਉਤੀ' ਦੇ ਤਿੰਨ ਅਰਥ ਹਨ 'ਭਗਉਤੀ (ਸੰਸਕ੍ਰਿਤ ਭਗਵਤੀ) ਪੂਜਾ ਯੋਗ, ਆਦਰਯੋਗ, ਭਗਵਾਨ, ੨. ਇਕ ਪੰਥ ਦਾ ਨਾਮ ਹੈ ਵੈਸ਼ਨਵ ਜੋ ਭਗਵਤ ਪਰਾਇਣ ਹੋਵੇ, ੩. (ਸੰਸਕ੍ਰਿਤ ਭਕਤਰੀ) ਉਪਾਸ਼ਨਾ ਜਾਂ ਭਕਤੀ ਕਰਨ ਵਾਲਾ। ਇਸੇ ਤਰ੍ਹਾਂ (ਸੰਸਕ੍ਰਿਤ ਭਗਵਤ= ਰੱਬ) ਭਗਵੰਤ, ਪਰਮਾਤਮਾ।

'ਗੁਰਮਤਿ ਮਾਰਤੰਡ' ਭਾਗ ਦੂਜਾ ਵਿਚ ਹੋਰ ਵਿਸਤਾਰ ਵੀ ਹੈ, "ਗੁਰਬਾਣੀ ਵਿਚ ਅਤੇ ਸਿੱਖ ਧਰਮ ਸੰਬੰਧੀ ਗ੍ਰੰਥਾਂ ਵਿਚ ਭਗਉਤੀ ਸ਼ਬਦ-- ਕਰਤਾਰ ਦਾ ਭਗਤ, ਭਗਵਤ ਦੀ, ਭਗਵਤੀ, ਸ੍ਰੀ ਸਾਹਿਬ (ਖੜਗ), ਸੰਘਾਰ ਕਰਤਾ, ਮਹਾਂਕਾਲ ਪ੍ਰਸੰਗ ਅਨੁਸਾਰ ਅਰਥ ਰੱਖਦਾ ਹੈ। ਇਸ ਤੋਂ ਅੱਗੇ ਭਾਈ ਕਾਨ੍ਹ ਸਿੰਘ ਨਾਭਾ ਨੇ ਪ੍ਰਿਥਮ ਭਗੌਤੀ ਸਿਮਰ ਕੈ ਸੰਬੰਧੀ ਵੇਰਵਾ ਦਿੱਤਾ ਹੈ ਕਿ ਇਸ ਥਾਂ 'ਭਗੌਤੀ' ਸ਼ਬਦ ਦਾ ਅਰਥ 'ਪਾਰਬ੍ਰਹਮ' ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਹਲਾ ਤੀਜਾ ਅਤੇ ਮਹਲਾ ਪੰਜਵਾਂ ਸਿਰਲੇਖ ਹੇਠ 'ਭਗਉਤੀ' ਸ਼ਬਦ 'ਕਰਤਾਰ ਦੇ ਉਪਾਸ਼ਕ' ਦੇ ਅਰਥਾਂ ਵਿਚ ਵੀ ਹੈ ਅਤੇ ਇਕ

ਵਾਰ ਭਗਵਾਨ ਦੇ ਭਾਵ ਅਰਥਾਂ ਵਿਚ ਵੀ ਹੈ। ਪਹਿਲੀਆਂ ਪੰਕਤੀਆਂ ਵਿਚ ਅਰਥ ਭਗਤੀ ਕਰਨ ਵਾਲਾ (ਭਗਉਤੀ) ਤੋਂ ਹੈ:

**ਪ੍ਰਿੰਸੀਪਲ, ਖਾਲਸਾ ਕਾਲਜ ਸੀ: ਸੈ: ਸਕੂਲ, ਸ੍ਰੀ ਅੰਮ੍ਰਿਤਸਰ। ਮੋ : +੯੧੯੮੧੫੯-੮੫੫੫੯*

*–ਸੋ ਭਗਉਤੀ ਜੋ ਭਗਵੰਤੈ ਜਾਣੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੮)*
*–ਅੰਤਰਿ ਕਪਟੁ ਭਗਉਤੀ ਕਹਾਏ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੮)*
*–ਐਸਾ ਭਗਉਤੀ ਉਤਮੁ ਹੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੮)*
*–ਭਗਉਤੀ ਭਗਵੰਤ ਭਗਤਿ ਕਾ ਰੰਗੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੪)*
*–ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੪)*
*–ਤਿਸੁ ਭਗਉਤੀ ਕੀ ਮਤਿ ਊਤਮ ਹੋਵੈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੪)*
*–ਕੋਈ ਕਹਤਉ ਅਨੰਨਿ ਭਗਉਤੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੧੨)*

ਇਸੇ ਤਰ੍ਹਾਂ ਅਗਲੇਰੀ ਪੰਕਤੀ ਵਿਚ ਭਗਉਤੀ ਦੇ ਅਰਥ 'ਭਗਵਾਨ' ਹਨ:

*ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ॥*
*ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੮)*

ਇੱਥੇ ਪ੍ਰੋ. ਸਾਹਿਬ ਸਿੰਘ ਜੀ ਨੇ ਭਗਉਤੀ ਮੁਦ੍ਰਾ ਦੇ ਅਰਥ ਵਿਸ਼ਨੂ ਭਗਤੀ ਦੇ ਚਿਹਨ ਕੀਤੇ ਹਨ ਅਤੇ ਭਾਈ ਕਾਨ੍ਹ ਸਿੰਘ ਨਾਭਾ ਨੇ 'ਗੁਰਮਤਿ ਮਾਰਤੰਡ' ਵਿਚ ਭਗਵਾਨ ਦੀ ਮੁਦ੍ਰਾ ਕੀਤੇ ਹਨ। ਪਰ ਭਾਵ ਅਰਥ ਭਗਵਾਨ ਪ੍ਰਥਾਇ ਹੀ ਹਨ।

ਅਸੀਂ ਜੋ ਰੋਜ਼ਾਨਾ ਪੰਥਕ ਮਰਯਾਦਾ ਅਨੁਸਾਰ ਅਰਦਾਸ ਕਰਦੇ ਹਾਂ ਉਸ ਦੀ ਪਹਿਲੀ ਪਉੜੀ ਇੱਥੋਂ ਅਰੰਭ ਹੁੰਦੀ ਹੈ, "ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥ ਸ੍ਰੀ ਭਗੌਤੀ ਜੀ ਸਹਾਇ॥ ਵਾਰ ਸ੍ਰੀ ਭਗੌਤੀ ਜੀ ਕੀ। ਪਾਤਸ਼ਾਹੀ ੧੦॥ ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥ . . . ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ॥ ਸਭ ਥਾਈਂ ਹੋਇ ਸਹਾਇ॥"

ਇਹ ਉਪਰੋਕਤ ਪਉੜੀ ਸ੍ਰੀ ਦਸਮ ਗ੍ਰੰਥ ਦੇ ਪੰਨਾ ੧੧੯ ਉੱਪਰ ਸੁਭਾਇਮਾਨ ਹੈ। ਇੱਥੇ ਵੀ ਭਗਉਤੀ ਦੇ ਅਰਥ ਮੂਲ ਪਾਠ ਦੇ ਫੁੱਟ ਨੋਟ ਵਿਚ 'ਮਹਾਂਕਾਲ' ਲਿਖੇ ਹਨ। ਇਸ ਗ੍ਰੰਥ ਵਿਚ ਭਗਉਤੀ ਦਾ ਮੰਗਲਾਚਰਣ ਅਨੇਕ ਵਾਰ ਆਇਆ ਹੈ। ਉਦਾਹਰਨ ਵਜੋਂ:

*–ੴ ਸਤਿਗੁਰ ਪ੍ਰਸਾਦਿ॥ ਸ੍ਰੀ ਭਗਉਤੀ ਜੀ ਸਹਾਇ॥*
*(ਸ੍ਰੀ ਦਸਮ ਗ੍ਰੰਥ, ਪੰਨਾ ੧੨੭)*
*–ਅਥ ਪਰਸਰਾਮ ਅਵਤਾਰ ਕਥਨੰ॥ ਸ੍ਰੀ ਭਗਉਤੀ ਜੀ ਸਹਾਇ॥*
*(ਪੰਨਾ ੧੬੯)*
*–ਸ੍ਰੀ ਭਗਉਤੀ ਜੀ ਸਹਾਇ॥ ਅਥ ਬ੍ਰਹਮ ਅਵਤਾਰ ਕਥਨੰ॥ (ਪੰਨਾ ੧੭੨)*
*–ਸ੍ਰੀ ਭਗਉਤੀ ਜੀ ਸਹਾਇ॥ ਅਥ ਗਉਰ ਬਧਹ ਕਥਨੰ॥ (ਪੰਨਾ ੧੭੫)*
*–ਸ੍ਰੀ ਭਗਉਤੀ ਜੀ ਸਹਾਇ॥ਚੌਪਈ॥ (ਪੰਨਾ ੧੭੯, ੧੮੧, ੧੮੨)*
*–ਅਥ ਮਨੁ ਰਾਜਾ ਅਵਤਾਰ ਕਥਨੰ॥ ਸ੍ਰੀ ਭਗਉਤੀ ਜੀ ਸਹਾਇ॥*
*(ਪੰਨਾ ੧੮੪)*
*–ਅਥ ਸੂਰਜ ਅਵਤਾਰ ਕਥਨੰ॥ ਸ੍ਰੀ ਭਗਉਤੀ ਜੀ ਸਹਾਇ॥ (ਪੰਨਾ ੧੮੫)*

*-ਅਥ ਚੰਦ ਅਵਤਾਰ ਕਥਨੰ॥ ਸ੍ਰੀ ਭਗਉਤੀ ਜੀ ਸਹਾਇ॥ (ਪੰਨਾ ੧੮੭)*
*-ਸ੍ਰੀ ਸ਼ਸਤ੍ਰ ਨਾਮ ਮਾਲਾ ਪੁਰਾਣ ਲਿਖ੍ਅਤੇ॥*
*ਸ੍ਰੀ ਭਗਉਤੀ ਜੀ ਸਹਾਇ॥ ਪਾਤਸ਼ਾਹੀ ੧੦॥ (ਪੰਨਾ ੭੧੭)*

ਇਸ ਪ੍ਰਕਾਰ ਇੱਥੇ ਭਗਉਤੀ ਤੋਂ ਭਾਵ ਪਰਮਾਤਮਾ ਜਾਂ ਮਹਾਂਕਾਲ ਹੈ। ਉਂਜ ਵੀ ਕਿਸੇ ਸ਼ਬਦ ਦੇ ਅਰਥ ਪਰਕਰਣ ਅਨੁਸਾਰ ਸਮਝਾਏ ਜਾਂਦੇ ਹਨ। ਜਿਵੇਂ 'ਲਈ ਭਗਉਤੀ ਦੁਰਗਸ਼ਾਹ' ਇੱਥੇ ਭਗਉਤੀ ਦੇ ਅਰਥ ਕਿਰਪਾਨ ਜਾਂ ਸ੍ਰੀ ਸਾਹਿਬ ਹਨ। ਭਾਈ ਗੁਰਦਾਸ ਜੀ ਨੇ ਵੀ ੨੫ਵੀਂ ਵਾਰ ਵਿਚ ਕਿਰਪਾਨ ਲਈ 'ਭਗਉਤੀ' ਸ਼ਬਦ ਵਰਤਿਆ ਹੈ:

ਨਾਉ ਭਗਉਤੀ ਲੋਹੁ ਘੜਾਇਆ।

ਉਦਾਹਰਨ ਵਜੋਂ 'ਹਰਿ' ਸ਼ਬਦ ਦੇ ਕੋਸ਼ ਵਿਚ ੪੪ ਅਰਥ ਹਨ। ਹਰਿ ਦਾ ਅਰਥ ਹਰੀ ਜਾਂ ਪਰਮਾਤਮਾ ਵੀ ਹੈ ਪਰ ਹਰਿ ਦਾ ਅਰਥ ਡੱਡੂ, ਪਾਣੀ, ਪਹਾੜ, ਸੱਪ ਆਦਿ ਵੀ ਹੈ। ਇਸੇ ਪ੍ਰਕਾਰ 'ਭਗਉਤੀ' ਸ਼ਬਦ ਨੂੰ ਸਮਝਣ ਦੀ ਲੋੜ ਹੈ। ਗੁਰਬਾਣੀ ਦੀ ਦ੍ਰਿਸ਼ਟੀ ਤੋਂ ਵਿਚਾਰ ਕਰੀਏ ਤਾਂ ਜੋ ਭਗਤ ਰਵਿਦਾਸ ਜੀ ਦਾ ਸ਼ਬਦ ਹਥਲੇ ਲੇਖ ਦੇ ਅਰੰਭ ਵਿਚ ਦਰਜ ਹੈ, ਉਸ ਦਾ ਭਾਵ ਅਰਥ ਹੈ:-

ਹੇ ਭਾਈ! ਤਰ ਤਾਰਿ (ਤਾੜੀ ਦੇ ਰੁੱਖ) ਅਪਵਿੱਤਰ ਮੰਨੇ ਜਾਂਦੇ ਹਨ, ਉਸੇ ਤਰ੍ਹਾਂ ਉਨ੍ਹਾਂ ਰੁੱਖਾਂ ਤੋਂ ਬਣੇ ਕਾਗਜ਼ਾਂ (ਕਾਸਰਾ) ਬਾਰੇ ਲੋਕ ਵਿਚਾਰ ਕਰਦੇ ਹਨ। ਪਰ ਜਦੋਂ ਭਗਵਾਨ ਦੀ ਸਿਫਤ ਸਲਾਹ (ਭਗਤਿ ਭਗਉਤੁ) ਉਨ੍ਹਾਂ ਉੱਤੇ ਭਾਵ ਤਾੜੀ ਦੇ ਰੁੱਖ ਦੇ ਕਾਗਜ਼ਾਂ ਉੱਪਰ ਲਿਖੀ ਜਾਂਦੀ ਹੈ ਤਾਂ ਉਨ੍ਹਾਂ ਦੀ ਪੂਜਾ ਕੀਤੀ ਜਾਂਦੀ ਹੈ। ਇੱਥੇ ਭਗਉਤੁ ਤੋਂ ਅਰਥ ਪਰਮਾਤਮਾ ਹੈ।

ਇਤਿਹਾਸਿਕ ਦ੍ਰਿਸ਼ਟੀ ਤੋਂ ਭਗਤ ਰਵਿਦਾਸ ਜੀ ਦਾ ਜੀਵਨ-ਕਾਲ ੧੪ਵੀਂ ਸਦੀ ਦੇ ੮ਵੇਂ ਦਹਾਕੇ ਤੋਂ ੧੫ਵੀਂ ਸਦੀ ਦੇ ੯ਵੇਂ ਦਹਾਕੇ ਤਕ ਮੰਨਿਆ ਗਿਆ ਹੈ। ਸਪੱਸ਼ਟ ਹੈ ਕਿ ਉਸ ਸਮੇਂ 'ਭਗਉਤੀ' ਦਾ ਅਰਥ ਪਰਮਾਤਮਾ ਲਿਆ ਗਿਆ। ਇਧਰ ਦਸਮ ਪਾਤਸ਼ਾਹ ਜੀ ਦਾ ਜੀਵਨ-ਕਾਲ ੧੭ਵੀਂ ਸਦੀ ਦੇ ੭ਵੇਂ ਦਹਾਕੇ ਤੋਂ ੧੮ਵੀਂ ਸਦੀ ਦੇ ਪਹਿਲੇ ਦਹਾਕੇ ਤਕ ਹੈ। ਕੀ ਇਸ ਸਮੇਂ ਭਗਉਤੀ ਦਾ ਅਰਥ ਪਰਮਾਤਮਾ ਬਦਲ ਗਿਆ?

ਤੱਤਸਾਰ ਵਜੋਂ ਜਦ ਗੁਰੂ ਪੰਥ ਦੇ ਸਤਿਕਾਰਤ ਵਿਦਵਾਨਾਂ ਤੇ ਧਾਰਮਿਕ ਸ਼ਖ਼ਸੀਅਤਾਂ ਨੇ 'ਸਿੱਖ ਰਹਿਤ ਮਰਯਾਦਾ' ਤਿਆਰ ਕੀਤੀ ਤਾਂ 'ਭਗਉਤੀ' ਸ਼ਬਦ ਉੱਪਰ ਕੋਈ ਕਿੰਤੂ ਨਹੀਂ ਸੀ, ਕਿਉਂਕਿ ਇਸ ਦੇ ਹੋਰ ਅਰਥਾਂ ਤੋਂ ਇਲਾਵਾ ਇਕ ਅਰਥ ਪਰਮਾਤਮਾ ਵੀ ਹੈ। ਇਸ ਲਈ ਦਸਮ ਪਾਤਸ਼ਾਹ ਜੀ ਰਚਿਤ ਪਉੜੀ ਸ਼ਰਧਾ, ਭਾਵਨਾ ਤੇ ਭਰੋਸੇ ਨਾਲ ਪੜ੍ਹੀ ਜਾਵੇ। ਇਸ ਨੂੰ ਬਦਲਣ ਵਾਲਿਆਂ ਨੂੰ ਪੰਥ ਨੇ ਨਕਾਰ ਦਿੱਤਾ ਹੈ। 'ਭਗਉਤੀ' ਸ਼ਬਦ ਦੇ ਸਹੀ ਭਾਵ-ਅਰਥ ਨੂੰ ਬਿਬੇਕ ਬੁੱਧੀ ਨਾਲ ਸਮਝਣ, ਸਮਝਾਉਣ ਤੇ ਪ੍ਰਚਾਰਨ ਦੀ ਲੋੜ ਹੈ। ਤਾਂਕਿ ਭਵਿੱਖ ਵਿਚ "ਪ੍ਰਿਥਮ ਭਗੌਤੀ ਸਿਮਰਿ ਕੈ" ਵਾਲੀ ਅਰਦਾਸ ਦੀ ਪਉੜੀ ਨੂੰ ਬਦਲਣ ਜਾਂ ਵਿਗਾੜਨ ਦੀ ਕੋਈ ਗਲਤੀ ਨਾ ਕਰੇ।

■

# ਪਰਿਪੱਕ ਸਿੱਖੀ ਦਾ ਐਲਾਨ ਹੈ: ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ

*-ਡਾ. ਸਤਿੰਦਰ ਪਾਲ ਸਿੰਘ**

ਸਿੱਖ ਪੰਥ ਦੁਆਰਾ ਗਹਿਰੀ ਤੇ ਲੰਮੀ ਸੋਚ ਵਿਚਾਰ ਤੋਂ ਬਾਅਦ ਪ੍ਰਵਾਨ ਕੀਤੀ ਗਈ 'ਸਿੱਖ ਰਹਿਤ ਮਰਯਾਦਾ' ਅਨੁਸਾਰ,"ਸਿੱਖ, ਸਿੱਖ ਨੂੰ ਮਿਲਣ ਸਮੇਂ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ਬੁਲਾਵੇ। ਮਰਦ ਇਸਤਰੀ ਦੋਹਾਂ ਲਈ ਇਹੋ ਹੁਕਮ ਹੈ।" ਹੁਕਮ ਸ਼ਬਦ ਵਰਤ ਕੇ ਇਸ ਸੰਬੋਧਨ ਨੂੰ ਲਾਜ਼ਮੀ ਬਣਾ ਦਿੱਤਾ ਗਿਆ ਹੈ। ਗੁਰਸਿੱਖ ਕੋਲ ਇਸ ਦਾ ਕੋਈ ਬਦਲ ਨਹੀਂ ਰਹਿਣ ਦਿੱਤਾ ਗਿਆ। ਇਸ ਵਿਚ ਕਿਸੇ ਵੀ ਤਰ੍ਹਾਂ ਦੀ ਸੋਧ ਦੀ ਵੀ ਕੋਈ ਗੁੰਜਾਇਸ਼ ਨਹੀਂ ਛੱਡੀ ਗਈ। ਜੇ ਗੁਰਸਿੱਖ ਕੋਈ ਹੋਰ ਸ਼ਬਦ ਵਰਤਦਾ ਹੈ ਤਾਂ ਇਹ 'ਸਿੱਖ ਰਹਿਤ ਮਰਯਾਦਾ' ਦੀ ਉਲੰਘਣਾ ਹੈ। ਦੂਜੀਆਂ ਭਾਸ਼ਾਵਾਂ, ਦੂਜੇ ਧਰਮਾਂ ਤੇ ਸਭਿਆਚਾਰਾਂ ਵਿੱਚ ਇੱਕ ਨਹੀਂ ਕਈ ਸ਼ਬਦ ਮਿਲ ਜਾਂਦੇ ਹਨ ਜਿਨ੍ਹਾਂ ਨੂੰ ਆਪਸ ਵਿਚ ਮਿਲਣ ਲੱਗਿਆਂ ਸ਼ਿਸ਼ਟਾਚਾਰ ਦੇ ਮੁੱਢਲੇ ਸ਼ਬਦ ਮੰਨਿਆ ਜਾਂਦਾ ਹੈ। ਪਰ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ' ਸ਼ਿਸ਼ਟਾਚਾਰ ਤੋਂ ਕਿਤੇ ਵਧੇਰਾ, ਭਾਵਨਾ ਪੂਰਤ ਸੰਬੋਧਨ ਹੈ। ਗੁਰਸਿੱਖ ਦਾ ਦੂਜੇ ਗੁਰਸਿੱਖ ਨਾਲ ਮੇਲ ਮਨੁੱਖੀ ਮੇਲ ਹੀ ਨਹੀਂ ਬਲਕਿ ਸੋਚ ਤੇ ਭਾਵਨਾ ਦਾ ਮੇਲ ਹੈ। ਇੱਕ ਗੁਰਸਿੱਖ ਲਈ ਦੂਜਾ ਗੁਰਸਿੱਖ ਗੁਰੂ ਦਾ ਹੀ ਰੂਪ ਹੈ:

*ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੪੪)*

ਗੁਰੂ ਤੇ ਸਿੱਖ ਵਿਚ ਕੋਈ ਭੇਦ ਨਹੀਂ ਹੈ। ਗੁਰੂ ਦੀ ਸਿੱਖਿਆ ਨੂੰ ਜੀਵਨ ਦਾ ਆਧਾਰ ਬਣਾਉਣ ਵਾਲੇ ਸਿੱਖ ਵਿਚ ਗੁਰੂ ਆਪ ਪ੍ਰਗਟ ਹੋ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਆਪਣਾ ਖ਼ਾਸ ਰੂਪ ਕਿਹਾ। ਭਾਈ ਦੇਸਾ ਸਿੰਘ ਦੇ ਰਹਿਤਨਾਮੇ ਵਿਚ ਖਾਲਸਾ ਨੂੰ ਗੁਰੂ ਦਾ ਸਵਰੂਪ ਮੰਨਦਿਆਂ ਕਿਹਾ ਗਿਆ ਕਿ ਉਸ ਦੀ ਸੇਵਾ ਪਰਮ ਸੁਖਦਾਈ ਹੈ। ਵਹਿਗੁਰੂ ਜੀ ਕਾ ਖ਼ਾਲਸਾ ਕਹਿਣਾ ਆਪਣੇ ਵਿਸ਼ਵਾਸ ਦਾ ਐਲਾਨ ਹੈ ਕਿ ਉਸ ਲਈ ਖ਼ਾਲਸਾ ਗੁਰੂ ਦਾ ਰੂਪ ਹੈ ਜੋ ਗੁਰਸਿੱਖੀ ਵਿਚ ਪਰਿਪੱਕ ਹੈ। ਫ਼ਤਹ ਬੁਲਾਉਣਾ ਆਪਣੇ ਬਾਰੇ ਸਵੀਕਾਰ ਕਰਨਾ ਹੈ ਕਿ ਉਸ ਦਾ ਆਪਣਾ ਜੀਵਨ ਗੁਰੂ ਦੇ ਹੁਕਮ ਅੰਦਰ ਹੈ ਤੇ ਉਹ ਅਜਿਹੇ ਸਿੱਖਾਂ ਦਾ ਹੀ ਸੁਆਗਤ ਕਰਦਾ ਹੈ ਜੋ ਗੁਰੂ ਦੇ ਦਰਸਾਏ ਰਾਹ 'ਤੇ ਚੱਲਣ ਵਾਲੇ ਹਨ। ਇਹ ਉਸ ਲਈ ਮਾਣ ਤੇ ਸੰਤੋਖ ਦਾ ਵਿਸ਼ਾ ਹੁੰਦਾ ਹੈ। ਵਾਹਿਗੁਰੂ ਜੀ ਕਾ ਖ਼ਾਲਸਾ ਦਾ ਸੰਬੋਧਨ ਸਿੱਖ ਦੀ ਗੁਰੂ ਲਈ

**#ਈ - ੧੭੧੬ , ਰਾਜਾਜੀਪੁਰਮ, ਲਖਨਊ- ੨੨੬੦੧੭, ਮੋ: ੯੪੧੫੯੬੦੫੩੩, ੮੪੧੭੮੫੨੮੯੯*

ਪ੍ਰੀਤ ਤੇ ਸਿੱਖ ਦੇ ਸਿੱਖ ਲਈ ਪ੍ਰੇਮ ਦਾ ਪ੍ਰਤੀਕ ਹੈ। ਸ੍ਰੀ ਗੁਰੂ ਅੰਗਦ ਸਾਹਿਬ ਦਾ ਵਾਰ ਸਿਰੀ ਰਾਗ ਹੇਠ ਬਚਨ ਹੈ ਕਿ ਗੁਰੂ ਨਾਲ ਪ੍ਰੀਤ ਹੋਵੇ ਤਾਂ ਇੰਨੀ ਪੱਕੀ ਕਿ ਸਿੱਖ ਆਪਣਾ ਸਭ ਕੁਝ ਸਮਰਪਣ ਕਰ ਦੇਵੇ। ਆਪਾ ਸੌਂਪਣ ਤੋਂ ਬਾਅਦ ਆਪਾ ਮਿੱਟ ਜਾਂਦਾ ਹੈ ਤੇ ਬਸ ਵਾਹਿਗੁਰੂ ਪਰਮਾਤਮਾ ਹੀ ਰਹਿ ਜਾਂਦਾ ਹੈ। ਇਹ ਸਿੱਖ ਨਾਲ ਸਿੱਖ ਦੀ ਪ੍ਰੀਤ ਦਾ ਵੀ ਆਧਾਰ ਬਣਦਾ ਹੈ। ਭਗਤ ਕਬੀਰ ਜੀ ਦਾ ਬਚਨ ਹੈ ਕਿ ਜਿਸ ਨੇ ਪ੍ਰੇਮ-ਪੂਰਨ ਭਗਤੀ ਕਰਨਾ ਸਿੱਖ ਲਿਆ ਉਹ ਖਾਲਸਾ ਹੋ ਗਿਆ। ਵਾਹਿਗੁਰੂ ਜੀ ਕਾ ਖਾਲਸਾ ਅਖਵਾਉਣਾ ਹੈ ਤਾਂ ਪ੍ਰੇਮ ਭਗਤੀ ਦੇ ਮਾਰਗ ਦਾ ਪਾਂਧੀ ਬਣਨਾ ਪਵੇਗਾ। ਵਾਹਿਗੁਰੂ ਜੀ ਕਾ ਖਾਲਸਾ ਬੋਲਣਾ, ਵਾਹਿਗੁਰੂ ਜੀ ਕਾ ਖਾਲਸਾ ਬਣਨਾ ਹੈ। ਇਹ ਸੁਚੇਤ ਕਰਦਾ ਹੈ ਕਿ ਪ੍ਰੇਮਾ ਭਗਤੀ ਹੀ ਵਾਹਿਗੁਰੂ ਪਰਮਾਤਮਾ ਦਾ ਜਨ ਬਣਨ ਯੋਗ ਬਣਾਉਂਦੀ ਹੈ। ਮਨ ਅੰਦਰ ਭਗਤੀ ਦੀ ਭਾਵਨਾ ਦ੍ਰਿੜ੍ਹ ਹੁੰਦੀ ਹੈ ਤੇ ਉਸ 'ਤੇ ਕਾਇਮ ਰਹਿਣ ਦਾ ਸੰਕਲਪ ਲਗਾਤਾਰ ਪੱਕਾ ਹੁੰਦਾ ਜਾਂਦਾ ਹੈ। ਗੁਰਸਿੱਖ ਬਾਕੀ ਸਾਰੇ ਆਸਰੇ, ਜਤਨ, ਭਰੋਸੇ ਤਿਆਗ ਦਿੰਦਾ ਹੈ ਤੇ *ਏਕ ਬਿਨਾ ਨਹ ਏਕ ਪਛਾਨੈ* ਦੀ ਸੋਚ ਧਾਰਨ ਕਰਦਾ ਹੈ। ਵਾਹਿਗੁਰੂ ਕਾ ਖਾਲਸਾ ਹੋਣਾ ਸਾਰੇ ਭਰਮਾਂ ਤੋਂ ਮੁਕਤ ਹੋ ਜਾਣਾ ਹੈ। ਖ਼ਾਲਸਾ ਹੋ ਜਾਣਾ ਇਕ ਕਠਿਨ ਸਾਧਨਾ ਹੈ ਤਨ ਤੇ ਮਨ ਦੇ ਸੰਜਮ ਦੀ ਜਿਸ ਨੂੰ ਸਿੱਖ ਪੰਥ ਨੇ ਰਹਿਤ ਮਰਯਾਦਾ ਦਾ ਨਾਮ ਦਿੱਤਾ ਹੈ। ਸਿੱਖ ਰਹਿਤ ਮਰਯਾਦਾ ਦਾ ਸਭ ਤੋਂ ਵੱਡਾ ਤੇ ਪ੍ਰਮਾਣਿਕ ਸ੍ਰੋਤ ਗੁਰਬਾਣੀ ਹੈ। ਕਈ ਰਹਿਤਨਾਮੇ ਹਨ ਜੋ ਵਿਦਵਾਨ ਗੁਰਸਿੱਖਾਂ ਨੇ ਲਿਖੇ। ਸਿੱਖ ਰਹਿਤ ਮਰਯਾਦਾ ਦਾ ਪੰਥ ਦੁਆਰਾ ਪ੍ਰਵਾਨ ਕੀਤਾ ਗਿਆ ਲਿਖਤੀ ਦਸਤਾਵੇਜ਼ ਵੀ ਹੈ। ਸਿੱਖੀ 'ਤੇ ਚੱਲਣਾ ਭਾਈ ਗੁਰਦਾਸ ਜੀ ਦੇ ਮੁਤਾਬਿਕ ਖੰਡੇ ਦੀ ਤਿੱਖੀ ਧਾਰ 'ਤੇ ਚੱਲਣ ਜਿਹਾ ਹੈ। ਇਹ ਬੋਲ "ਵਾਹਿਗੁਰੂ ਜੀ ਕਾ ਖਾਲਸਾ" ਤਿੱਖੀ ਧਾਰ 'ਤੇ ਚੱਲਣ ਦਾ ਹੌਂਸਲਾ ਦਿੰਦਾ ਹੈ ਤੇ ਪ੍ਰੇਰਦਾ ਹੈ। ਸਿੱਖ ਦੇ ਜੀਵਨ ਦਾ ਸਭ ਤੋਂ ਵੱਡਾ ਮਨੋਰਥ ਸਾਹਮਣੇ ਬਣਿਆ ਰਹਿੰਦਾ ਹੈ। ਵਾਹਿਗੁਰੂ ਜੀ ਕਾ ਖਾਲਸਾ ਬਣਨ ਲਈ ਮਾਇਆ ਦੇ ਮੋਹ ਤੇ ਵਿਕਾਰਾਂ ਦਾ ਤਿਆਗ ਕਰ, ਕਰਮ-ਕਾਂਡਾਂ, ਭੇਖ, ਚਤੁਰਾਈ, ਹਠ, ਦਵੈਤ ਤੋਂ ਮੁਕਤ ਹੋ ਜਦੋਂ ਗੁਰਸਿੱਖ ਪਰਮਾਤਮਾ ਦੀ ਨਿਰਮਲਤਾ ਨਾਲ ਜੁੜਦਾ ਹੈ ਤਾਂ ਜੀਵਨ ਮੁਕਤੀ ਵੱਲ ਵੱਧਦਾ ਹੈ।

"ਵਾਹਿਗੁਰੂ ਜੀ ਕੀ ਫ਼ਤਹ", ਉਸ ਦੀ ਵਡਿਆਈ ਦੀ ਜੈ-ਜੈਕਾਰ ਹੈ। ਜਿਸ ਪਰਮਾਤਮਾ ਨੇ ਅਗਿਆਨਤਾ, ਭਰਮਾਂ ਤੋਂ ਉਭਾਰ ਕੇ ਜੀਵਨ ਮੁਕਤੀ ਦੀ ਰਾਹ 'ਤੇ ਲਿਆਂਦਾ ਹੈ ਉਸ ਦੇ ਜਸ ਗਾਇਨ ਦੀ ਮਨ ਅੰਦਰ ਸੁਭਾਵਿਕ ਤਾਂਘ ਪੈਦਾ ਹੁੰਦੀ ਹੈ। ਪ੍ਰੇਮ-ਮਈ ਭਗਤੀ ਵਿਚ ਲੀਨ ਸਿੱਖ ਲਈ ਵਾਹਿਗੁਰੂ ਦੀ ਉਸਤਤ ਕਰਨ ਦੇ ਕਈ ਕਾਰਨ ਹਨ। ਰਾਗ ਗਉੜੀ ਹੇਠ ਸੁਸ਼ੋਭਿਤ ਸ੍ਰੀ ਗੁਰੂ ਅਰਜਨ ਸਾਹਿਬ ਦਾ ਬਚਨ ਹੈ ਕਿ ਸਿੱਖ ਦਾ ਵਾਹਿਗੁਰੂ ਪਰਮਾਤਮਾ ਨਾਲ ਸਰਬ-ਪੱਖੀ ਸੰਬੰਧ ਹੈ। ਹਰ ਉਹ ਸੰਬੰਧ ਜਿਸ ਦੀ ਸੰਸਾਰਕ ਤੌਰ 'ਤੇ ਕਲਪਨਾ ਕੀਤੀ ਜਾ ਸਕਦੀ ਹੈ, ਪਰਮਾਤਮਾ ਨਾਲ ਹੀ

ਬਣਦਾ ਹੈ। ਸਿੱਖ ਲਈ ਪਰਮਾਤਮਾ ਉਸ ਦਾ ਸਖਾ ਵੀ ਹੈ ਤੇ ਮੀਤ ਵੀ ਹੈ। ਉਹ ਸਿੱਖ ਦਾ ਪ੍ਰੀਤਮ ਵੀ ਹੈ ਜਿਸ ਦੇ ਨਾਲ ਪ੍ਰੇਮ ਦਾ ਬੰਧਨ ਬੰਨ੍ਹਿਆ ਹੋਇਆ ਹੈ। ਪਰਮਾਤਮਾ ਹੀ ਸਿੱਖ ਦੀ ਪੱਤ ਢੱਕਣ ਵਾਲਾ ਤੇ ਉਸ ਦੀ ਸ਼ੋਭਾ ਬਣਾਉਣ ਵਾਲਾ ਹੈ। ਸਿੱਖ ਇੱਕ ਨਿਮਖ ਲਈ ਵੀ ਪਰਮਾਤਮਾ ਬਿਨਾਂ ਨਹੀ ਰਹਿ ਸਕਦਾ। ਪਰਮਾਤਮਾ ਨਾਲ ਸਿੱਖ ਦਾ ਸੱਚਾ ਤੇ ਗਹਿਰਾ ਨੇਹ ਹੈ ਜਿਸ ਕਾਰਨ ਉਹ ਸਿੱਖ ਜੀਵਨ ਤੇ ਪ੍ਰਾਣ ਆਧਾਰ ਬਣ ਗਿਆ ਹੈ। ਸਿੱਖ ਉਸ ਨੂੰ ਆਪਣਾ ਸੁਆਮੀ ਤੇ ਪਾਤਸ਼ਾਹ ਮੰਨਦਾ ਹੈ। ਵਾਹਿਗੁਰੂ ਪਰਮਾਤਮਾ ਸਿੱਖ ਲਈ ਰਿਧੀਆਂ, ਸਿਧੀਆਂ, ਨੌ ਨਿਧਿਆਂ ਤੋਂ ਜ਼ਿਆਦਾ ਕੀਮਤੀ ਤੇ ਸੁਖਾਂ ਦਾ ਭੰਡਾਰ ਹੈ। ਸਿੱਖ ਵਿਆਪਕ ਦ੍ਰਿਸ਼ਟੀ ਨਾਲ ਪਰਮਾਤਮਾ ਦਾ ਦਰਸ਼ਨ ਕਰਦਾ ਹੈ , ਉਸ ਨਾਲ ਮਨ ਜੋੜਦਾ ਹੈ ਤੇ ਨਿਰਭਉ ਹੋ ਕੇ ਉਸ ਦਾ ਨਾਮ ਜਪਦਾ ਹੈ। ਸਿੱਖ ਦਾ ਇੱਕੋ ਦਾਤਾ, ਇੱਕੋ ਪ੍ਰਤਿਪਾਲਕ, ਇੱਕੋ ਰੱਖਿਅਕ ਗੁਰੂ ਹੈ। ਸਿੱਖ ਵਾਹਿਗੁਰੂ ਪਰਮਾਤਮਾ ਨੂੰ ਕਰਤਾ, ਨਿਰਭਉ, ਨਿਰਵੈਰ ਸਵਰੂਪ ਵਿਚ ਵੇਖਦਾ ਹੈ ਜੋ ਜਨਮ-ਮਰਨ ਤੋਂ ਪਰੇ ਹੈ। ਜੋ ਇੱਕੋ ਇੱਕ ਰਚਨਹਾਰ ਹੈ। ਉਸ ਜਿਹਾ ਕੋਈ ਹੋਰ ਨਹੀਂ। ਉਸ ਦਾ ਰਾਜ ਸਾਰੀ ਸ੍ਰਿਸ਼ਟੀ 'ਤੇ ਚੱਲ ਰਿਹਾ ਹੈ। ਇਨ੍ਹਾਂ ਬੇਅੰਤ ਵਡਿਆਈਆਂ ਲਈ ਸਿੱਖ ਵਾਹਿਗੁਰੂ ਜੀ ਦੀ ਫ਼ਤਹ ਬੋਲਦਾ ਹੈ। ਵਾਹਿਗੁਰੂ (ਪਰਮਾਤਮਾ) ਦੀ ਫ਼ਤਹ ਬੋਲਣਾ ਉਸ ਦੇ ਰਾਜ ਦੀ ਅਧੀਨਤਾ ਸਵੀਕਾਰ ਕਰਨਾ ਹੈ। ਆਪਣੇ ਆਪ ਨੂੰ ਉਸ ਦਾ ਸੇਵਕ, ਉਸ ਦੇ ਹੁਕਮ ਅੰਦਰ ਰਹਿਣ ਵਾਲਾ ਉਸ ਦਾ ਜਨ ਸਵੀਕਾਰ ਕਰਨਾ ਹੈ। ਇਸ 'ਚ ਕੋਈ ਬੰਦਿਸ਼, ਦਬਾਅ ਜਾਂ ਭੈ ਨਹੀ ਹੁੰਦਾ। ਪਰਮਾਤਮਾ ਦੀ ਦਾਸਤਾਂ ਸਿੱਖ ਪ੍ਰੇਮ ਭਾਵਨਾ ਵੱਸ ਸਵੀਕਾਰ ਕਰਦਾ ਹੈ। ਪਰਮਾਤਮਾ ਦਾ ਦਾਸ ਬਣ ਕੇ ਸਿੱਖ ਨੂੰ ਪਰਮ ਅਨੰਦ ਦਾ ਅਨੁਭਵ ਹੁੰਦਾ ਹੈ। ਸ੍ਰੀ ਗੁਰੂ ਅਰਜਨ ਸਾਹਿਬ ਦੇ ਹੇਠਲੇ ਵਚਨ ਰਾਹੀਂ ਇਸ ਅਵਸਥਾ ਨੂੰ ਸਮਝਿਆ ਜਾ ਸਕਦਾ ਹੈ:

*ਪ੍ਰਿਅ ਪ੍ਰੀਤਿ ਲਾਗੀ ਮਿਲੁ ਬੈਰਾਗੀ ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ॥*
*ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ ਚਿਤਵੰਤਿ ਅਨਦਿਨੁ ਪ੍ਰਭ ਮਨਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੨)*

ਸਿੱਖ ਅੰਦਰ ਪਰਮਾਤਮਾ ਦੀ ਪ੍ਰੀਤ ਇੰਨੀ ਗੂੜ੍ਹੀ ਹੁੰਦੀ ਹੈ ਕਿ ਇਕ ਪਲ ਲਈ ਵੀ ਉਸ ਦੇ ਸਿਮਰਨ ਬਿਨਾਂ ਜੀਉਣਾ ਤਨ ਤੇ ਮਨ ਦੀ ਫਿਟਕਾਰ ਬਣ ਜਾਂਦਾ ਹੈ। ਉਸ ਬਿਨਾਂ ਰਿਹਾ ਹੀ ਨਹੀਂ ਜਾਂਦਾ। ਪ੍ਰੇਮ ਵਿਚ ਮਨ ਪੂਰਾ ਦਾ ਪੂਰਾ ਰੰਗਿਆ ਜਾਂਦਾ ਹੈ, ਰਮਿਆ ਜਾਂਦਾ ਹੈ ਕਿ ਸੁਧ ਹੀ ਨਹੀਂ ਰਹਿੰਦੀ। ਅੱਖਾਂ ਦੀਆਂ ਪਲਕਾਂ ਵੀ ਜੋ ਨਿਰੰਤਰ ਝਪਕਦੀਆਂ ਰਹਿੰਦੀਆਂ ਹਨ, ਝਪਕਣਾ ਹੀ ਭੁੱਲ ਜਾਂਦੀਆਂ ਹਨ। ਪਲਕਾਂ ਨਹੀ ਚਾਹੁੰਦੀਆਂ ਕਿ ਉਹ ਸਿੱਖ ਦੇ ਦਰਸ਼ਨ ਪਿਆਸੇ ਨੈਣਾਂ ਤੇ ਪਰਮਾਤਮਾ ਵਿਚਕਾਰ ਨਿਮਖ ਮਾਤਰ ਲਈ ਵੀ ਰੋੜਾ ਬਣਨ। ਵਾਹਿਗੁਰੂ ਜੀ ਕੀ ਫ਼ਤਹ ਬੋਲਣ ਦਾ ਹੱਕ ਤਾਂ ਅਸਲ ਵਿਚ ਉਸ ਸਿੱਖ ਨੂੰ ਹੀ ਹੈ ਜਿਸ ਨੇ ਇਹ ਅਵਸਥਾ ਪ੍ਰਾਪਤ ਕਰ ਲਈ ਹੈ ਜਾਂ

ਪ੍ਰਾਪਤ ਕਰਨ ਦੀ ਰਾਹ 'ਤੇ ਚੱਲ ਰਿਹਾ ਹੈ। ਫ਼ਤਹ ਬੋਲਣਾ ਪਰਮਾਤਮਾ ਦਾ ਧੰਨਵਾਦ ਵੀ ਹੈ ਕਿ ਉਸ ਨੇ ਵਿਕਾਰਾਂ, ਮਾਇਆ ਤੋਂ ਉਭਾਰਨ ਲਈ ਕਿਰਪਾ ਕੀਤੀ ਹੈ ਤੇ ਜੀਵਨ, ਸੰਸਾਰ ਦਾ ਸੱਚ ਪ੍ਰਗਟ ਕੀਤਾ ਹੈ।

ਇਕ ਸਮਾਂ ਸੀ ਜਦੋਂ ਸਿੱਖ ਪੰਥ ਤੇ ਵੈਰੀਆਂ ਦੇ ਹਰ ਪਾਸੋਂ ਹਮਲੇ ਹੋ ਰਹੇ ਸਨ। ਇਹ ਹਮਲੇ ਸਿਆਸੀ, ਸਮਾਜਿਕ, ਆਰਥਿਕ ਵੀ ਸਨ ਤੇ ਸਭਿਆਚਾਰਕ ਵੀ ਸਨ। ਬਿਖਮ ਸਥਿਤੀਆਂ ਵਿਚ ਵੀ ਸਿੱਖ ਦਾ ਫ਼ਤਹ ਬੁਲਾਉਣਾ ਉਸ ਦੀ ਧਾਰਮਿਕ ਸਿਧਾਂਤਾਂ ਪ੍ਰਤੀ ਦ੍ਰਿੜ੍ਹਤਾ ਤੇ ਨਿਰਭੈਤਾ ਦਾ ਵੀ ਪ੍ਰਤੀਕ ਬਣ ਗਿਆ ਸੀ। ਕਿਹਾ ਜਾਂਦਾ ਸੀ ਗੱਜ ਕੇ ਫ਼ਤਹ ਬੁਲਾਉ। ਸਿੱਖ ਆਪਣੀ ਸਿੱਖੀ ਬਚਾਉਣ ਲਈ ਕੋਈ ਵੀ ਕੀਮਤ ਅਦਾ ਕਰਨ ਨੂੰ ਤਿਆਰ ਰਹਿਣ ਦੀ ਮਾਨਸਿਕਤਾ ਵਿਚ ਰਹਿੰਦਾ ਸੀ। ਸਮਾਂ ਬਦਲ ਗਿਆ ਪਰ ਹਾਲਾਤ ਲਗਪਗ ਉਹੀ ਹਨ। ਰੂਪ ਬਦਲ ਗਿਆ ਪਰ ਵੈਰੀ ਅੱਜ ਵੀ ਹੈ। ਇਹੋ ਕਾਰਨ ਹੈ ਕਿ ਅੱਜ ਵੀ ਸਮਾਗਮਾਂ ਅੰਦਰ ਉੱਚੀ ਆਵਾਜ਼ ਵਿਚ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ ਬੁਲਾਉਣ ਦਾ ਮੂਲ ਮਨੋਰਥ ਗੁਰੂ ਤੇ ਗੁਰ ਸ਼ਬਦ 'ਤੇ ਮਾਣ, ਭਰੋਸੇ 'ਤੇ ਸਮਰਪਣ ਦਾ ਸਮਾਜਿਕ ਪੱਧਰ ਤੇ ਖੁੱਲਾ ਐਲਾਨ ਕਰਨਾ ਹੁੰਦਾ ਹੈ। ਇਹ ਐਲਾਨ ਆਤਮ ਪ੍ਰੇਰਨਾ ਵੀ ਹੈ ਤੇ ਲੋਕ ਪ੍ਰੇਰਨਾ ਵੀ ਹੈ। "ਵਾਹਿਗੁਰੂ ਜੀ ਕਾ ਖਾਲਸਾ" ਬਣ ਕੇ ਹੀ "ਵਾਹਿਗੁਰੂ ਜੀ ਕੀ ਫ਼ਤਹ" ਕੀਤੀ ਜਾ ਸਕਦੀ ਹੈ।

# ਸਿੱਖਾਂ ਦਾ ਇਤਿਹਾਸ ਕਮਾਲ ਦਾ ਹੋਵੇਗਾ...

*-ਸ. ਮਨਮੋਹਨ ਸਿੰਘ*

ਉਡੀਸ਼ਾ ਦੇ ਪ੍ਰਸਿੱਧ ਸ਼ਹਿਰ ਪੁਰੀ ਵਿਖੇ ਜਗਨਨਾਥ ਟੈਂਪਲ ਬਹੁਤ ਹੀ ਪ੍ਰਸਿੱਧ ਹੈ। ਇਥੋਂ ਦੀ ਯੂਨੀਵਰਸਿਟੀ ਤੋਂ ਆਏ ਵਿਸ਼ੇਸ਼ ਮਹਿਮਾਨ ਵਾਈਸ-ਚਾਂਸਲਰ ਅਤੇ ਉਨ੍ਹਾਂ ਦੀ ਪਤਨੀ ਨੂੰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਕਰਵਾ ਕੇ ਜਦੋਂ ਵਾਪਸ ਪਰਤਦਿਆਂ ਘੰਟਾ ਘਰ ਦੀਆਂ ਪੌੜੀਆਂ ਚੜ੍ਹੇ ਤਾਂ ਉਹ ਸ੍ਰੀ ਦਰਬਾਰ ਸਾਹਿਬ ਵੱਲ ਹੱਥ ਜੋੜ ਖਲੋਅ ਗਏ। ਕਹਿਣ ਲੱਗੇ, "ਕੀ ਅਸੀਂ ਦੁਬਾਰਾ ਪਰਕਰਮਾ ਦਾ ਚੱਕਰ ਲਾ ਕੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸਾਹਮਣੇ ਕੁਝ ਚਿਰ ਲਈ ਬਹਿ ਸਕਦੇ ਹਾਂ?" "ਕਿਉਂ ਨਹੀਂ? ਮੈਂ ਕਿਹਾ।" ਅਸੀਂ ਦੁਬਾਰਾ ਪਰਕਰਮਾ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਦੁਆਰ ਸਾਹਮਣੇ ਆ ਕੇ ਬਹਿ ਗਏ। ਜਦੋਂ ਅਸੀਂ ਮੱਥਾ ਟੇਕਣ ਪੁੱਜੇ ਸੀ,ਤਾਂ ਉਦੋਂ ਭੀੜ ਨਹੀਂ ਸੀ ਪਰ ਹੁਣ ਮੱਥਾ ਟੇਕਣ ਵਾਲਿਆਂ ਦੀ ਲੰਮੀ ਕਤਾਰ ਲੱਗ ਗਈ ਸੀ। ਉੱਥੇ ਕਾਫ਼ੀ ਚਿਰ ਬੈਠੇ ਰਹੇ ਅਤੇ ਫਿਰ ਬਾਹਰ ਵੱਲ ਤੁਰ ਪਏ। ਉਹ ਜਿੰਨਾ ਚਿਰ ਬੈਠੇ, ਉਨ੍ਹਾਂ ਦਾ ਧਿਆਨ ਕਤਾਰ ਵਿਚ ਲੱਗੇ ਸ਼ਰਧਾਲੂਆਂ ਵੱਲ ਹੀ ਲੱਗਿਆ ਰਿਹਾ। ਉਹ ਕਹਿਣ ਲੱਗੇ, "ਸ਼ਰਧਾਲੂਆਂ ਦੀ ਸ਼ਰਧਾ ਵੇਖ ਕੇ ਸਿਰ ਝੁਕਦਾ ਹੈ। ਕੋਈ ਕਾਹਲ ਨਹੀਂ। ਆਰਾਮ ਨਾਲ ਖਲੋਤੇ ਆਪਣੀ ਵਾਰੀ ਉਡੀਕ ਰਹੇ ਹਨ। ਸ਼ਾਂਤ ਮਾਹੌਲ ਹੈ, ਕੋਈ ਰੌਲਾ-ਰੱਪਾ ਨਹੀਂ। ਕੋਈ ਉੱਚੀ ਨਹੀਂ ਬੋਲ ਰਿਹਾ। ਮੋਬਾਇਲ ਨਹੀਂ ਸੁਣ ਰਿਹਾ। ਉਨ੍ਹਾਂ ਕਿਹਾ, "ਇਸ ਮਾਹੌਲ ਨੇ ਮੈਨੂੰ ਮੋਹ ਲਿਆ ਹੈ। ਮੈਂ ਸਰਸ਼ਾਰ ਹੋ ਗਿਆ ਹਾਂ, ਮੇਰੀ ਰੂਹ ਤ੍ਰਿਪਤ ਹੋ ਗਈ ਹੈ।"

ਬਾਹਰ ਜਾਣ ਲਈ ਪੌੜੀਆਂ ਚੜ੍ਹਨ ਲੱਗੇ ਤਾਂ ਉਹ ਖਲੋਅ ਗਏ। ਕਹਿਣ ਲੱਗੇ, "ਜਦੋਂ ਅਸੀਂ ਆਏ ਸਾਂ, ਉਦੋਂ ਇਸ ਗੱਲ ਵੱਲ ਮੇਰਾ ਧਿਆਨ ਨਹੀਂ ਸੀ ਗਿਆ ਪਰ ਹੁਣ ਮੈਨੂੰ ਇਹ ਦੱਸੋ ਕਿ ਸਾਰੇ ਧਾਰਮਿਕ ਸਥਾਨ ਥੋੜ੍ਹੇ ਉੱਚੇ ਸਥਾਨ 'ਤੇ ਹੁੰਦੇ ਹਨ ਪਰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੀਵੇਂ ਸਥਾਨ 'ਤੇ ਕਿਉਂ ਹੈ? ਮੈਂ ਕਿਹਾ, "ਜਦੋਂ ਵੀ ਮਨੁੱਖ ਤੁਰਦਾ ਹੈ ਤਾਂ ਉਸ ਦਾ ਮੂੰਹ ਸਾਹਮਣੇ ਵੱਲ ਹੁੰਦਾ ਹੈ। ਇਸ ਲਈ ਇਹ ਕੁਦਰਤੀ ਗੱਲ ਹੈ ਕਿ ਜਦੋਂ ਅਸੀਂ ਧਾਰਮਿਕ ਅਸਥਾਨ ਵਿਚ ਦਾਖ਼ਲ ਹੁੰਦੇ ਹਾਂ ਤਾਂ ਸਾਡੇ ਵਿਚ ਨਿਮਰਤਾ ਹੁੰਦੀ ਹੈ ਅਤੇ ਜਦੋਂ ਅਸੀਂ ਪੌੜੀਆਂ ਉਤਰ ਕੇ ਸ੍ਰੀ ਹਰਿਮੰਦਰ ਸਾਹਿਬ ਵੱਲ ਜਾਂਦੇ ਹਾਂ ਤਾਂ ਸਾਡਾ ਸਿਰ ਨਿਮਰਤਾ ਤੇ ਸ਼ਰਧਾ ਨਾਲ ਝੁਕਿਆ ਹੁੰਦਾ ਹੈ।"

*#੨੫ ਐਸ. ਜੀ. ਇਨਕਲੇਵ, ਫੇਜ਼-੧, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ। ਮੋ:੮੩੬੦੩-੮੧੫੯੭

ਉਹ ਪੌੜੀਆਂ ਚੜ੍ਹ ਕੇ ਇਕ ਪਾਸੇ ਖਲੋਅ ਗਏ। ਮੈਨੂੰ ਸੰਬੋਧਨ ਹੁੰਦਿਆਂ ਉਨ੍ਹਾਂ ਕਿਹਾ, "ਅਸੀਂ ਬਹੁਤ ਸਾਰੇ ਧਾਰਮਿਕ ਅਸਥਾਨ ਵੇਖੇ ਹਨ ਪਰ ਸਿੱਖ ਧਰਮ ਨਾਲ ਸੰਬੰਧਿਤ ਇਹ ਪਹਿਲਾ ਧਾਰਮਿਕ ਅਸਥਾਨ ਵੇਖਿਆ ਹੈ। ਇਸ ਲਈ ਇਹ ਕਹਿ ਸਕਦੇ ਹਾਂ ਕਿ ਇਸ ਤਰ੍ਹਾਂ ਦਾ ਕਿਸੇ ਧਰਮ ਦਾ ਵਿਲੱਖਣ ਅਸਥਾਨ ਕਿਤੇ ਨਾ ਸੁਣਿਆ ਤੇ ਨਾ ਹੀ ਵੇਖਿਆ ਹੈ।" ਉਨ੍ਹਾਂ ਇਹ ਗੱਲ ਆਖੀ ਤਾਂ ਮੇਰਾ ਧਿਆਨ ਮੁੱਖ ਦੁਆਰ 'ਤੇ ਲਿਖਿਆ ਡਿਠੇ ਸਭੇ ਥਾਵ ਨਹੀਂ ਤੁਧੁ ਜੇਹਿਆ ਵੱਲ ਗਿਆ। ਮੈਂ ਉਨ੍ਹਾਂ ਨੂੰ ਕਿਹਾ ਕਿ ਵੇਖੋ ਉਹ ਉੱਪਰ ਜੋ ਲਿਖਿਆ ਹੈ, ਉਹ ਇਹੋ ਕੁਝ ਹੈ। ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਮੁਕੰਮਲ ਕਰਵਾਉਣ ਤੋਂ ਬਾਅਦ ਇਹ ਸ਼ਬਦ ਕਹੇ ਸਨ, ਜਿਨ੍ਹਾਂ ਨੂੰ ਮੁੱਖ ਦੁਆਰ 'ਤੇ ਉੱਕਰਿਆ ਗਿਆ ਹੈ।

ਉੜੀਸ਼ਾ ਤੋਂ ਆਏ ਇਹ ਵਾਈਸ-ਚਾਂਸਲਰ ਸਾਹਿਬ ਗੁਰੂ ਨਾਨਕ ਦੇਵ ਯੂਨੀਵਰਸਿਟੀ,ਸ੍ਰੀ ਅੰਮ੍ਰਿਤਸਰ ਵੱਲੋਂ ਉਚੇਰੀ ਸਿੱਖਿਆ ਬਾਰੇ ਕਰਵਾਏ ਗਏ ਇਕ ਵਿਸ਼ੇਸ਼ ਸੰਮੇਲਨ ਵਿਚ ਸ਼ਾਮਲ ਹੋਣ ਆਏ ਸਨ। ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕਣ ਜਾਣ ਤੋਂ ਪਹਿਲਾਂ ਉਨ੍ਹਾਂ ਨੂੰ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਚ ਲੈ ਗਿਆ ਸਾਂ। ਸੂਚਨਾ ਅਧਿਕਾਰੀ ਨੂੰ ਉਨ੍ਹਾਂ ਬਾਰੇ ਜਾਣਕਾਰੀ ਦਿੱਤੀ ਤੇ ਦੱਸਿਆ ਕਿ ਇਹ ਵਿਸ਼ੇਸ਼ ਤੌਰ 'ਤੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਆਏ ਹਨ। ਉਨ੍ਹਾਂ 'ਜੀ ਆਇਆਂ ਨੂੰ' ਆਖਿਆ ਅਤੇ ਸੇਵਾਦਾਰ ਨੇ ਉਨ੍ਹਾਂ ਦੇ ਸਿਰ 'ਤੇ ਪਟਕਾ ਬੰਨ੍ਹ ਦਿੱਤਾ। ਵਾਈਸ-ਚਾਂਸਲਰ ਨੇ ਉਸੇ ਵੇਲੇ ਜੇਬ੍ਹ ਵਿੱਚੋਂ ਪੈਸੇ ਕੱਢੇ ਤੇ ਮੈਨੂੰ ਪੁੱਛਣ ਲੱਗੇ ਕਿ ਮੱਥਾ ਟੇਕਣ ਲਈ ਪਰਚੀ ਦੇ ਕਿੰਨੇ ਪੈਸੇ ਦੇਵਾਂ। ਮੈਂ ਉਨ੍ਹਾਂ ਨੂੰ ਆਖਿਆ ਕਿ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਲਈ ਕੋਈ ਪੈਸਾ ਨਹੀਂ ਲਗਦਾ ਤੇ ਨਾ ਹੀ ਕੋਈ ਪਰਚੀ ਕੱਟੀ ਜਾਂਦੀ ਹੈ। ਸਿਰ 'ਤੇ ਪਟਕਾ ਇਸ ਕਰਕੇ ਬੰਨ੍ਹਿਆ ਹੈ ਕਿ ਦਰਸ਼ਨ ਕਰਨ ਲਈ ਸਿਰ ਢੱਕ ਕੇ ਜਾਣਾ ਜ਼ਰੂਰੀ ਹੈ, ਮੈਂ ਆਖਿਆ। ਸੂਚਨਾ ਕੇਂਦਰ ਤੋਂ ਬਾਹਰ ਆ ਕੇ ਮੱਥਾ ਟੇਕਣ ਲਈ ਜਾਣ ਲੱਗੇ ਤਾਂ ਉਨ੍ਹਾਂ ਮੈਨੂੰ ਰੋਕ ਕੇ ਕਿਹਾ "ਮੈਂ ਸਰਕਾਰੀ ਯੂਨੀਵਰਸਿਟੀ ਦਾ ਵਾਈਸ-ਚਾਂਸਲਰ ਹੋਣ ਕਰਕੇ ਸਰਕਾਰ ਵੱਲੋਂ ਜਗਨਨਾਥ ਪੁਰੀ ਮੰਦਿਰ ਦੀ ਕਮੇਟੀ ਦਾ ਮੈਂਬਰ ਵੀ ਹਾਂ। ਪਰ ਜਦੋਂ ਮੈਂ ਮੱਥਾ ਟੇਕਣ ਜਾਣਾ ਹੋਵੇ ਤਾਂ ਮੈਨੂੰ ਵੀ ਪਰਚੀ ਕਟਾ ਕੇ ਹੀ ਅੰਦਰ ਜਾਣਾ ਪੈਂਦਾ ਹੈ।"

ਮੈਂ ਆਖਿਆ, "ਸਿੱਖ ਧਰਮ ਦੇ ਕਿਸੇ ਵੀ ਧਾਰਮਿਕ ਅਸਥਾਨ 'ਤੇ ਮੱਥਾ ਟੇਕਣ ਲਈ ਤੁਹਾਡੇ ਕੋਲੋਂ ਕੋਈ ਪੈਸੇ ਨਹੀਂ ਮੰਗੇਗਾ। ਮੱਥਾ ਟੇਕਣ ਵੇਲੇ ਭਾਵੇਂ ਤੁਸੀਂ ਪੈਸੇ ਰੱਖ ਕੇ ਮੱਥਾ ਟੇਕੋ ਜਾਂ ਬਿਨਾਂ ਪੈਸੇ ਤੋਂ, ਇਹ ਤੁਹਾਡੀ ਇੱਛਾ ਹੈ ਪਰ ਕੋਈ ਵੀ ਪੈਸੇ ਨਹੀਂ ਮੰਗੇਗਾ। ਇਹ ਤੁਸੀਂ ਆਪ ਹੀ ਵੇਖ ਲੈਣਾ।" ਮੇਰੀ ਗੱਲ ਸੁਣ ਕੇ ਉਨ੍ਹਾਂ ਨੂੰ ਤਸੱਲੀ ਹੋ ਗਈ ਸੀ।

ਮੱਥਾ ਟੇਕਣ ਲਈ ਪਰਕਰਮਾ ਕਰਦਿਆਂ ਉਨ੍ਹਾਂ ਨੂੰ ਸਰੋਵਰ, ਦੁੱਖ ਭੰਜਨੀ

ਬੇਰੀ, ਬੇਰ ਬਾਬਾ ਬੁੱਢਾ ਜੀ ਅਤੇ ਬਾਬਾ ਦੀਪ ਸਿੰਘ ਜੀ ਦੇ ਸਥਾਨ, ਤੇ ਪੁੱਜ ਕੇ ਸੰਖੇਪ ਵਿਚ ਜਾਣਕਾਰੀ ਦਿੱਤੀ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਚ ਮੱਥਾ ਟੇਕਣ ਮਗਰੋਂ ਉਨ੍ਹਾਂ ਨੂੰ ਧਰਮ ਅਤੇ ਸਿਆਸਤ ਦਾ ਸੁਮੇਲ ਸ੍ਰੀ ਅਕਾਲ ਤਖ਼ਤ ਸਾਹਿਬ ਬਾਰੇ ਵੀ ਜਾਣਕਾਰੀ ਦਿੱਤੀ। ਉਨ੍ਹਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਮੂਹਰੇ ਸੁਸ਼ੋਭਿਤ ਦੋ ਨਿਸ਼ਾਨ ਸਾਹਿਬ (ਮੀਰੀ ਪੀਰੀ) ਬਾਰੇ ਦੱਸਿਆ ਅਤੇ ਇਹ ਵੀ ਦੱਸਿਆ ਕਿ ਧਰਮ ਅਤੇ ਸਿਆਸਤ ਦੇ ਸੁਮੇਲ ਬਾਰੇ ਇਨ੍ਹਾਂ ਨਿਸ਼ਾਨ ਸਾਹਿਬ ਵਿਚ ਪੀਰੀ ਭਾਵ ਧਰਮ ਅਤੇ ਮੀਰੀ ਭਾਵ ਸਿਆਸਤ ਹੈ ਪਰ ਮੀਰੀ (ਸਿਆਸਤ) ਦਾ ਨਿਸ਼ਾਨ ਸਾਹਿਬ ਪੀਰੀ ਦੇ ਨਿਸ਼ਾਨ ਸਾਹਿਬ ਤੋਂ ਥੋੜ੍ਹਾ ਛੋਟਾ ਹੈ।

ਉਨ੍ਹਾਂ ਨੂੰ ਲੰਗਰ ਵਿਚ ਪਰਸ਼ਾਦਾ ਛਕਣ ਬਾਰੇ ਗੱਲ ਕੀਤੀ ਤਾਂ ਫਿਰ ਉਨ੍ਹਾਂ ਦਾ ਇਹੀ ਸਵਾਲ ਸੀ ਕਿ ਕੀ ਖਾਣੇ ਦੇ ਪੈਸੇ ਲੱਗਣਗੇ। ਮੈਂ ਉਨ੍ਹਾਂ ਨੂੰ ਪੂਰੀ ਜਾਣਕਾਰੀ ਦਿੱਤੀ ਕਿ ਗੁਰੂ ਦਾ ਲੰਗਰ ਹਰੇਕ ਇਤਿਹਾਸਿਕ ਗੁਰਦੁਆਰਾ ਸਾਹਿਬ ਵਿਚ ੨੪ ਘੰਟੇ ਚੱਲਦਾ ਹੈ, ਜਿੱਥੇ ਸ਼ਰਧਾਲੂ ਪੰਗਤ ਵਿਚ ਬਹਿ ਕੇ ਪਰਸ਼ਾਦਾ ਛਕਦੇ ਹਨ। ਪਰਸ਼ਾਦਾ ਛਕਾਉਣ ਵੇਲੇ ਕਿਸੇ ਨੂੰ ਇਹ ਨਹੀਂ ਪੁੱਛਿਆ ਜਾਂਦਾ ਕਿ ਉਹ ਕਿਹੜੀ ਜਾਤ, ਕਿਹੜੇ ਧਰਮ ਜਾਂ ਕਿਹੜੀ ਨਸਲ ਨਾਲ ਸੰਬੰਧ ਰੱਖਦਾ ਹੈ। ਸ੍ਰੀ ਹਰਿਮੰਦਰ ਸਾਹਿਬ ਵਿਚ ਰੋਜ਼ਾਨਾ ਸਵੇਰੇ, ਦੁਪਹਿਰੇ, ਰਾਤ ਨੂੰ ਲੱਖਾਂ ਦੀ ਗਿਣਤੀ ਵਿਚ ਸ਼ਰਧਾਲੂ ਲੰਗਰ ਛਕਦੇ ਹਨ। ਉਨ੍ਹਾਂ ਕਿਹਾ ਕਿ, "ਸਿੱਖ ਧਰਮ ਦਾ ਇਹ ਧਾਰਮਿਕ ਅਸਥਾਨ ਵੇਖ ਕੇ ਲਗਦਾ ਹੈ ਕਿ ਇਸ ਕੌਮ ਦਾ ਇਤਿਹਾਸ ਵੀ ਬਹੁਤ ਕਮਾਲ ਹੋਵੇਗਾ।" ਉਨ੍ਹਾਂ ਪੁੱਛਿਆ ਕਿ ਸਿੱਖ ਧਰਮ ਦੇ ਮੁੱਖ ਸਿਧਾਂਤ ਕੀ ਹਨ? ਮੈਂ ਕਿਹਾ ਕਿ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਜਿਨ੍ਹਾਂ ਕੁੱਲ ਲੋਕਾਈ ਨੂੰ ਇਹ ਸੰਦੇਸ਼ ਦਿੱਤਾ ਸੀ ਕਿ "ਨਾਮ ਜਪੋ,ਕਿਰਤ ਕਰੋ ਤੇ ਵੰਡ ਛਕੋ" ਇਸ ਸਿਧਾਂਤ 'ਤੇ ਹੀ ਸਿੱਖ ਧਰਮ ਦੀ ਬੁਨਿਆਦ ਟਿਕੀ ਹੋਈ ਹੈ।

ਵਾਪਸ ਪਰਤਦਿਆਂ ਉਨ੍ਹਾਂ ਆਖਿਆ,"ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰ ਕੇ ਮੈਨੂੰ ਬਹੁਤ ਸਕੂਨ ਮਹਿਸੂਸ ਹੋਇਆ ਹੈ। ਇੱਥੋਂ ਦੀ ਪਰੰਪਰਾ, ਵਿਸ਼ੇਸ਼ ਕਰਕੇ ਲੰਗਰ ਬਾਰੇ ਜਾਣ ਕੇ, ਮੱਥਾ ਟੇਕਣ ਲਈ ਪਰਚੀ ਦਾ ਨਾ ਕੱਟੇ ਜਾਣਾ ਅਤੇ ਲੋਕਾਂ ਦੀ ਸ਼ਰਧਾ ਵੇਖ ਕੇ ਮੈਂ ਅੰਦਾਜ਼ਾ ਲਾ ਸਕਦਾ ਹਾਂ ਕਿ ਸਿੱਖ ਕੌਮ ਦਾ ਇਤਿਹਾਸ ਵਿਲੱਖਣ ਅਤੇ ਬਹੁਤ ਕਮਾਲ ਦਾ ਹੋਵੇਗਾ।"

■

# 'ਚੜ੍ਹਦੀ ਕਲਾ' ਸਿੰਘਾਂ ਦਾ ਵਿਰਸਾ

*-ਡਾ. ਜਸਬੀਰ ਸਿੰਘ ਸਰਨਾ**

ਚੜ੍ਹਦੀ ਕਲਾ ਨੂੰ ਸਿੱਖਾਂ ਦੇ ਬੁਲੰਦ ਹੌਸਲੇ ਦਾ ਸੰਕਲਪ ਵੀ ਆਖਿਆ ਜਾ ਸਕਦਾ ਹੈ। ਇਸ ਦੇ ਸੰਕਲਪ ਨੂੰ ਖੁਰਦਬੀਨੀ ਨਿਗਾਹਾਂ ਨਾਲ ਫੜਨਾ ਅਤੇ ਇਸ ਦਾ ਸਰੂਪ ਮਿੱਥਣਾ ਉੱਚਿਤ ਵੀ ਹੋ ਜਾਂਦਾ ਹੈ। ਚੜ੍ਹਦੀ ਕਲਾ ਦਾ ਫ਼ੌਲਾਦੀ ਜਜ਼ਬਾ ਇਕ ਅਜਿਹਾ ਲੋਹ ਸੰਕਲਪ ਹੈ ਜਿਸ ਦੇ ਚੁਕਾਨੇ 'ਚ ਆਤਮ-ਅਡੋਲਤਾ, ਦ੍ਰਿੜ੍ਹ ਨਿਸਚਾ, ਰੱਬੀ ਵਿਸ਼ਵਾਸ, ਰੱਬ ਦੀ ਰਜ਼ਾ ਵਿਚ ਰਹਿਣਾ ਆਦਿ ਕੇਂਦਰ-ਬਿੰਦੂ ਹੋ ਜਾਂਦੇ ਹਨ। ਇਹ ਮਨ ਦੀ ਬਿਜਲਾਨੂ ਅਵਸਥਾ ਦੀ ਟੀਸੀ ਹੈ।

ਚੜ੍ਹਦੀ ਕਲਾ ਖ਼ਾਲਸੇ ਦਾ ਇਕ ਅਜਿਹਾ ਬੋਲਾ ਹੈ ਜੋ ਸਤਾਰ੍ਹਵੀਂ-ਅਠਾਰ੍ਹਵੀਂ ਸਦੀ ਦੇ ਖ਼ਾਲਸੇ ਦੀ ਕਾਢ ਪ੍ਰਤੀਤ ਹੁੰਦਾ ਜਾਪਦਾ ਹੈ। ਇਸ ਸੰਕਲਪ ਦੇ ਅਰਥਾਂ ਦਾ ਘੇਰਾ ਵਿਸ਼ਾਲ ਹੈ। ਇਸ ਸੰਕਲਪ ਵਿਚ ਵੈਰੀ ਤੋਂ ਕਦੇ ਨਾ ਡਰਨਾ, ਵਿਸ਼ਵਾਸ ਨਾਲ ਰਣ ਵਿਚ ਜੂਝਣ ਦਾ ਚਾਓ ਮੂਲ ਰੂਪ 'ਚ ਇਕ ਦ੍ਰਿੜ੍ਹ ਲੋਹ-ਸੰਕਲਪ ਦੀ ਪ੍ਰਕਿਰਿਆ ਹੈ। ਇਸ ਸੰਕਲਪ ਵਿਚ ਵਿਚਾਰਕ ਲੀਹ ਹੈ। ਚੜ੍ਹਦੀ ਕਲਾ ਦਾ ਸੰਕਲਪ ਸਿੱਖ ਸੂਰਬੀਰ ਯੋਧਿਆਂ ਨੂੰ ਉਚੇਰਾ ਬਣਾ ਦਿੰਦਾ ਹੈ ਅਤੇ ਪ੍ਰਕਿਰਿਆ 'ਚ ਇਕ ਸੰਤੁਲਨ ਬਿੰਦੂ ਪ੍ਰਗਟ ਕਰ ਦਿੰਦਾ ਹੈ। ਇਸ ਟੀਚੇ ਨੂੰ "ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ" ਨਾਲ ਸ਼ਾਮਲ ਕਰ ਕੇ ਚੜ੍ਹਦੀ ਕਲਾ ਦੀ ਸਦੀਵੀ ਸਮਾਨਤਾ ਨੂੰ ਪੇਸ਼ ਕਰ ਦਿੱਤਾ ਗਿਆ ਸੀ। ਜਿੱਤ ਪ੍ਰਤੀ ਦ੍ਰਿੜ੍ਹ ਵਿਸ਼ਵਾਸ ਵਾਲਾ ਚੜ੍ਹਦੀ ਕਲਾ ਦਾ ਅਦੁੱਤੀ ਸੰਕਲਪ ਪੂਰਨ ਪ੍ਰਕਿਰਿਆ ਉਜਾਗਰ ਹੋ ਜਾਂਦਾ ਹੈ ਅਤੇ ਯੁੱਧ ਦੀ ਵੰਗਾਰ/ਧਰਮ ਦੀ ਵੰਗਾਰ ਧਰਮ-ਯੁੱਧ ਦੀ ਯੋਜਨਾ ਹੋ ਨਿਬੜਦੀ ਹੈ। ਇਸ ਸੰਕਲਪ ਦੀ ਟੀਸੀ 'ਤੇ ਜਾਣ ਲਈ ਪਹਿਲਾਂ ਮਰਨ ਕਬੂਲਣਾ ਪੈਂਦਾ ਹੈ ਅਤੇ ਮੌਤ 'ਤੇ ਜਿੱਤ ਦਾ ਹਲਫ਼ਨਾਮਾ ਲੈ ਕੇ ਸੰਗਰਾਮੀਏ ਲਈ ਅਨੰਦ ਭਰਿਆ ਉਤਸਵ ਹੋ ਜਾਂਦਾ ਹੈ। ਇਹ ਹੀ ਇਸ ਦੇ ਟੀਚੇ ਦੀ ਪੇਸ਼ਕਾਰੀ ਹੈ। ਗੁਰਬਾਣੀ ਵਿਚ ਅਨੇਕ ਥਾਵਾਂ ਉੱਤੇ ਅੰਤਰ-ਮਨ ਸੰਘਰਸ਼ ਲਈ ਰੂਪਕਾਂ ਦੀ ਵਰਤੋਂ ਯੁੱਧ-ਖੇਤਰ ਵਿਚ ਵੀ ਚੜ੍ਹਦੀ ਕਲਾ ਦਾ ਪ੍ਰਤੀਕ ਹੀ ਤਾਂ ਹਨ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਚੜ੍ਹਦੀ ਕਲਾ ਦੇ ਮਾਨਸਿਕ ਜੁਝਾਰੂ ਸੁਝਾਰੂ ਸੁਭਾਅ ਨੂੰ ਭਗਤ ਕਬੀਰ ਜੀ ਨੇ

*Sant Niwas, R-11, Swarn Colony, Gole Gujral, Jammu Tawi-180002; M: 099065-66604

ਦਰਸਾਇਆ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੫)*

ਚੜ੍ਹਦੀ ਕਲਾ ਦੇ ਸੰਕਲਪ ਨੂੰ ਪਰਖਣ ਲਈ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬੈਠਾਇਆ ਗਿਆ ਪਰ ਗੁਰੂ ਸਾਹਿਬ ਨੇ ਬੇਇਨਸਾਫ਼ੀ ਦੀ ਈਨ ਨਹੀਂ ਮੰਨੀ। ਉਸ ਸਮੇਂ ਦੀ ਜ਼ਾਲਮ ਹਕੂਮਤ ਨੇ ਇਹ ਅਨੁਭਵ ਕਰ ਲਿਆ ਸੀ ਕਿ ਇਕ ਦਿਨ ਮਨੁੱਖ-ਮਾਤਰ ਦੇ ਕਲਿਆਣ ਨੂੰ ਸਮਰਪਿਤ ਇਹ ਸ਼ਹੀਦੀ, ਮਨੁੱਖਤਾ ਦੇ ਰੱਤ ਨਾਲ ਹੋਈ ਰਾਜਸੀ ਚਿਣਾਈ ਤੇ ਉਸਾਰੀ ਨੂੰ ਜ਼ਾਲਮ ਹੁਕਮਰਾਨਾਂ ਸਮੇਤ ਨੇਸਤ-ਓ-ਨਾਬੂਦ ਕਰ ਦੇਵੇਗੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਇਸ ਸੰਕਲਪ ਦੀ ਪੂਰਤੀ ਲਈ ਜ਼ੁਲਮ ਦੇ ਕੰਡੇ ਛਾਂਗਣੇ ਪਏ ਸਨ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ "ਸ੍ਰਿਸ਼ਟੀ ਦੀ ਚਾਦਰ" ਦਾ ਮਾਣ ਪ੍ਰਾਪਤ ਕਰ ਕੇ ਦਿੱਲੀ ਦੇ ਚਾਂਦਨੀ ਚੌਕ ਵਿਚ ਸ਼ਹੀਦੀ ਪਾਉਣੀ ਪਈ। ਉਨ੍ਹਾਂ ਭਾਰਤੀ ਲੋਕਾਂ ਨੂੰ ਮੌਤ ਦੇ ਭੈਅ ਤੋਂ ਮੁਕਤ ਕਰ ਕੇ ਧਰਮ ਦੀ ਖਾਤਰ ਜੂਝ ਮਰਨ ਦਾ ਚਿਰਾਗ ਰੋਸ਼ਨ ਕੀਤਾ। ਇਹ ਮੀਰੀ-ਪੀਰੀ ਦੇ ਜੀਵਨ ਦਰਸ਼ਨ ਦਾ ਅਗਲਾ ਸੂਤਰ ਸੀ।

ਦਸਮੇਸ਼ ਪਿਤਾ ਜੀ ਨੂੰ ਜ਼ੁਲਮ ਦੀਆਂ ਜੜ੍ਹਾਂ ਪੁੱਟਣ ਲਈ ਹੱਥ ਵਿਚ ਸ਼ਮਸ਼ੀਰ ਫੜਨੀ ਪਈ। ਕਈ ਸਦੀਆਂ ਤਕ ਖ਼ਾਲਸੇ ਨੂੰ ਦੇਗਾਂ, ਆਰਿਆਂ, ਚਰਖੜੀਆਂ, ਸਰਹੰਦ ਦੀਆਂ ਦੀਵਾਰਾਂ ਆਦਿ ਭਿਅੰਕਰ ਦਿਸ਼ਾਵਾਂ ਦੇਖਣੀਆਂ ਪਈਆਂ, ਪਰ ਕਸਵੱਟੀ 'ਤੇ ਪਰਖ 'ਚ ਕੋਈ ਫ਼ਰਕ ਨਾ ਪਿਆ ਅਤੇ ਕੁਠਾਲੀ ਵਿਚ ਢਾਲਿਆ ਸੋਨਾ (ਖ਼ਾਲਸਾ ਪੰਥ) ਅਨੋਖੀ ਚਮਕ ਪੈਦਾ ਕਰਦਾ ਗਿਆ। ਇੰਞ ਸਿੱਖ ਕੌਮ ਦੇ ਜਾਹੋ ਜਲਾਲ ਦਾ ਆਫ਼ਤਾਬ ਕਦੇ ਅਸਤ ਨਾ ਹੋਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਾਰਕ ਅਰਥਾਂ ਵਿਚ ਆਪਣਾ ਸਭ ਕੁਝ ਵਾਰ ਕੇ ਗ਼ੈਰਤ ਤੇ ਸਵੈਮਾਣ ਦੇ ਰੂ-ਬ-ਰੂ ਚੜ੍ਹਦੀ ਕਲਾ ਦੇ ਸੰਕਲਪ ਰਾਹੀਂ ਭਾਰਤ ਦੀ ਨਿਮਾਣੀ, ਨਿਤਾਣੀ ਤੇ ਨਿਰਬਲ ਹੋ ਚੁੱਕੀ ਲੋਕਾਈ ਵਿਚ ਚਾਨਣ-ਮੁਨਾਰਾ ਬਣ ਕੇ ਰਾਹ ਰੋਸ਼ਨ ਕੀਤਾ। ਇਸੇ ਸੰਕਲਪ ਸਦਕਾ ਬਾਅਦ ਵਿਚ ਸਿੱਖਾਂ ਦੀਆਂ ਲੰਮੀਆਂ ਜੱਦੋ-ਜਹਿਦਾਂ ਵਿੱਚੋਂ ਮਨੁੱਖੀ ਕਦਰਾਂ-ਕੀਮਤਾਂ ਦੇ ਮੁਲਾਂਕਣ ਦੀਆਂ ਅਨੇਕ ਦਿਸ਼ਾਵਾਂ ਖੁਲੀਆਂ ਅਤੇ ਚੜ੍ਹਦੀ-ਕਲਾ ਦੇ ਸੰਕਲਪ ਨੇ ਧਾਰਮਿਕ, ਸੱਭਿਆਚਾਰਕ, ਸਾਂਸਕ੍ਰਿਤਕ ਤੇ ਸਮਾਜਿਕ ਧਰਾਤਲ 'ਤੇ ਘੋਰ ਸੰਗਰਾਮਾਂ ਵਿਚ ਜਿੱਤਾਂ ਪ੍ਰਾਪਤ ਕੀਤੀਆਂ।

ਗੁਰੂ ਸਾਹਿਬਾਨ ਨੂੰ ਦਸਾਂ ਜਾਮਿਆਂ ਦੀ ਯਾਤਰਾ ਦੇ ਦੌਰ ਵਿਚ ਭਿਅੰਕਰ ਸੰਘਰਸ਼ਾਂ ਵਿੱਚੋਂ ਲੰਘਣਾ ਪਿਆ ਸੀ। ਖ਼ਾਲਸਾ ਸਦੀਆਂ ਤੋਂ 'ਸਰਬੱਤ ਦੇ ਭਲੇ' ਲਈ ਮਾਰੂ ਹੱਲਿਆਂ ਦਾ ਹਲਾਹਲ (ਭਿਆਨਕ ਜ਼ਹਿਰ) ਪਾਨ ਕਰਦਾ ਆ ਰਿਹਾ ਹੈ। ਸਿੱਖਾਂ ਨਾਲ ਜਦੋਂ ਵੀ ਵਿਦੇਸ਼ੀ ਤਾਕਤਾਂ ਦਾ ਟਕਰਾਅ ਹੋਇਆ ਤਾਂ ਇਕ ਮਹਾਨ ਸੰਘਰਸ਼ ਦੀ ਸ਼ੁਰੂਆਤ ਹੋਣੀ ਲਾਜ਼ਮੀ ਤੇ ਕੁਦਰਤੀ ਸੀ। ਪੰਜਾਬ ਦੀ ਸਰਜ਼ਮੀਨ 'ਤੇ ਵਿਦੇਸ਼ੀ

ਹਮਲਾਵਰਾਂ ਦੇ ਹੱਲਿਆਂ ਨੇ ਸਿੱਖਾਂ ਦੀ ਚੜ੍ਹਦੀ ਕਲਾ ਵਾਲੇ ਫ਼ੌਲਾਦੀ ਸੰਕਲਪ ਨੂੰ ਆਪਣੇ ਪਹੀਏ ਹੇਠ ਕੁਚਲਣ ਦੀ ਕੋਸ਼ਿਸ਼ ਕੀਤੀ ਪਰ ਸਿੱਖ ਹੀ ਭਾਰਤ 'ਚ ਇਕ ਅਜਿਹੀ ਕੌਮ ਸੀ ਜਿਸ ਨੇ ਧਾੜਵੀਆਂ ਨੂੰ ਚੱਟਾਨੀ ਹਿੱਕ ਨਾਲ ਰੋਕਿਆ ਅਤੇ ਹਿੰਦੁਸਤਾਨ ਦੇ ਖੜਗਧਾਰੀ ਹੋ ਨਿਬੜੇ। ਇਹ ਚੜ੍ਹਦੀ ਕਲਾ ਦੇ ਸੰਕਲਪ ਦਾ ਵਿਸ਼ੇਸ਼ ਯੋਗਦਾਨ ਹੈ। ਨੀਲੇ ਦੇ ਸ਼ਾਹ-ਅਸਵਾਰ ਦਸਮ ਪਾਤਸ਼ਾਹ ਨੇ ਇਸ ਸੰਕਲਪ ਰਾਹੀਂ ਆਪਣੀ ਅਗੰਮੀ ਤੇ ਅਲੌਕਿਕ ਸ਼ਖ਼ਸੀਅਤ ਦੇ ਅਮਿਟ ਪ੍ਰਭਾਵ ਨਾਲ ਲੱਖਾਂ ਲੋਕਾਂ ਨੂੰ ਸਰਬ ਸਮਿਆਂ ਲਈ "ਨਿਰਭਉ ਨਿਰਵੈਰ" ਹੋ ਕੇ ਜੀਵਨ ਸੰਗਰਾਮ ਵਿਚ ਜੂਝਣ ਦੀ ਪ੍ਰੇਰਨਾ ਅਤੇ ਉਤਸ਼ਾਹ ਨਾਲ ਸਰਸ਼ਾਰ ਕਰ ਦਿੱਤਾ :

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥*
*ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ॥੨੨॥*

'ਜ਼ਫ਼ਰਨਾਮਾ' ਦੀ ਇੱਕ-ਇੱਕ ਸਤਰ ਵਿਚ ਗੁਰੂ ਸਾਹਿਬ ਦੀ ਚੜ੍ਹਦੀ ਕਲਾ ਤੇ ਨਿਡਰਤਾ ਦਾ ਸਬੂਤ ਮਿਲਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਯੁੱਧਾਂ/ਲੜਾਈਆਂ ਵਿਚ ਅਹਿਮ ਨੁਕਤਾ ਹੀ ਚੜ੍ਹਦੀ ਕਲਾ ਦਾ ਸੰਕਲਪ ਸੀ, ਜਿਸ ਸਦਕਾ ਮੁੱਠੀ ਭਰ ਸਿੰਘਾਂ ਨੇ ਲੱਖਾਂ ਦੀ ਗਿਣਤੀ ਵਿਚ ਦੁਸ਼ਮਣ ਫ਼ੌਜਾਂ ਦੇ ਪੈਰ ਉਖਾੜ ਦਿੱਤੇ ਸਨ। ਇਹ ਹਿੰਮਤ, ਦਲੇਰੀ ਅਤੇ ਸੈਨਕੀ ਸੂਝ-ਬੂਝ ਸੀ ਜਿਸ ਨੇ ਦੁਸ਼ਮਣਾਂ ਦੇ ਦੰਦ ਖੱਟੇ ਕੀਤੇ। ਸਿੰਘਾਂ ਦੇ ਇਹ ਗੁਣ ਸੰਸਾਰ ਦੇ ਫ਼ੌਜੀ ਇਤਿਹਾਸ ਵਿਚ ਅਭੁੱਲ ਯਾਦਾਂ ਵਾਂਗ ਹਾਲੇ ਤਕ ਸਾਂਭੇ ਪਏ ਹਨ। ਇਹ ਸਤਰਾਂ ਚੜ੍ਹਦੀ ਕਲਾ ਵਾਲਾ ਮਹਾਂਪੁਰਖ ਹੀ ਲਿਖ ਸਕਦਾ ਹੈ :

*ਗੁਰਸਨਹ ਚਿਹ ਕਾਰੇ ਕੁਨਦ ਚਿਹਲ ਨਰ॥*
*ਕਿ ਦਹ ਲੱਕ ਬਿਆਯਦ ਬਰੋ ਬੇਖ਼ਬਰ॥ ੧੯॥*

... ... ... ...... ...... ...

*ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥*
*ਕਿ ਬਾਕੀ ਬਿਮਾਂਦਾ ਸਤ ਪੇਚੀਦਹ ਮਾਰ ॥੭੮॥*

ਇਹ ਹੀ ਅਣਖ ਅਤੇ ਇਰਾਦੇ ਦੀ ਦ੍ਰਿੜ੍ਹਤਾ ਦੇ ਯੁੱਧ-ਦਰਸ਼ਨ ਦੇ ਲੋਹ-ਵਜਰ ਸੰਕਲਪ ਦੀ ਗੂੰਜ ਆਖੀ ਜਾ ਸਕਦੀ ਹੈ। ਬਾਬਾ ਬੋਤਾ ਸਿੰਘ ਤੇ ਬਾਬਾ ਗਰਜਾ ਸਿੰਘ ਸਾਡੇ ਇਤਿਹਾਸਕ ਵਿਰਸੇ ਦੀਆਂ ਆਤਮਾਵਾਂ ਹਨ ਜੋ ਖ਼ਾਲਸੇ ਵਿਚ ਸਮਾਅ ਗਈਆਂ ਹਨ। ਮਲ੍ਹਿਆਂ ਦੇ ਬੇਰ, ਕਰੀਰਾਂ ਦੇ ਡੇਲੇ, ਵਣਿਆਂ ਦੇ ਪੀਲੂ ਖਾਣੇ ਤਾਂ ਮਨਜ਼ੂਰ ਕੀਤੇ ਪਰ ਘਰੋਂ ਬੇਘਰ ਅਤੇ ਪਰਵਾਰਾਂ ਤੋਂ ਵਿਛੋੜਿਆਂ ਦੇ ਬਾਵਜੂਦ 'ਖ਼ਾਲਸਾ ਰਾਜ' ਦੀ ਆਸ ਉਨ੍ਹਾਂ ਨੂੰ ਚੜ੍ਹਦੀ ਕਲਾ ਦੇ ਸੰਕਲਪ ਨਾਲ ਜੋੜਦੀ ਗਈ। ਸਿੰਘ ਭਾਵੇਂ ਪਹਾੜਾਂ, ਜੰਗਲਾਂ, ਛੰਭਾਂ ਤੇ ਨਖ਼ਲਿਸਤਾਨਾਂ (ਮਾਰੂਥਲਾਂ) ਵਿਚ ਰਹੇ ਪਰ ਉਨ੍ਹਾਂ ਦੇ ਮਨ ਬਲਵਾਨ ਤੇ ਤਨ ਉੱਜਲੇ ਰਹੇ। ਅਸਲ ਵਿਚ ਚੜ੍ਹਦੀ ਕਲਾ ਵਿਚ ਤਨ ਉੱਜਲਾ ਤੇ ਮਨ ਬਲਵਾਨ ਰਹਿੰਦਾ ਹੈ। ਭਾਈ ਤਾਰੂ ਸਿੰਘ ਜੀ ਦੀ ਜ਼ਕਰੀਆ ਖ਼ਾਂ ਦੇ ਹੁਕਮ ਨਾਲ ਖੋਪਰੀ ਲਾਹ ਦਿੱਤੀ ਪਰ ਭਾਈ ਸਾਹਿਬ ਆਪਣੀ ਖੋਪਰੀ ਤੋਂ ਬਿਨਾਂ ਸਿਦਕ ਦੇ

ਆਸਰੇ ਕਈ ਦਿਨ ਜ਼ਿੰਦਾ ਰਹੇ। ਅਠਾਰ੍ਹਵੀਂ ਸਦੀ ਵਿਚ ਖ਼ਾਲਸੇ ਦੀਆਂ ਇਤਿਹਾਸਿਕ ਘਟਨਾਵਾਂ ਚੜ੍ਹਦੀ ਕਲਾ ਦੇ ਸੰਕਲਪ ਨਾਲ ਭਰਪੂਰ ਹਨ। ਬਾਬਾ ਬੰਦਾ ਸਿੰਘ ਬਹਾਦਰ ਦੀਆਂ ਜਦੋਂ ਅੱਖਾਂ ਕੱਢੀਆਂ ਗਈਆਂ ਤਾਂ ਉਨ੍ਹਾਂ ਨੂੰ ਖ਼ਾਲਸਾ ਰਾਜ ਦੇ ਕਲਸ਼ ਉਭਰਦੇ ਨਜ਼ਰੀਂ ਪਏ। ਜਦੋਂ ਉਨ੍ਹਾਂ ਦੀਆਂ ਲੱਤਾਂ ਵੱਢੀਆਂ ਗਈਆਂ ਤਾਂ ਉਨ੍ਹਾਂ ਨੂੰ ਨੀਲੇ ਘੋੜੇ ਦੀਆਂ ਟਾਪਾਂ ਦੀ ਆਵਾਜ਼ ਆਈ ਅਤੇ ਨਗਾਰਾ ਵੱਜਦਾ ਦਿੱਸਿਆ। ਜਦੋਂ ਬਾਬਾ ਜੀ ਦੇ ਹੱਥਾਂ ਨੂੰ ਕਲਮ ਕੀਤਾ ਗਿਆ ਤਾਂ ਉਨ੍ਹਾਂ ਨੂੰ ਜਾਪਿਆ ਜਿਵੇਂ ਅਨੇਕ ਹੱਥਾਂ 'ਚ ਸ਼ਮਸ਼ੀਰਾਂ ਲਿਸ਼ਕ ਰਹੀਆਂ ਹਨ।

ਨਾਦਰਸ਼ਾਹ ਜਦੋਂ ਹਿੰਦੁਸਤਾਨ ਨੂੰ ਲੁੱਟ ਕੇ ਜਾ ਰਿਹਾ ਸੀ ਤਾਂ ਮੁੱਠੀ ਭਰ ਚੜ੍ਹਦੀ ਕਲਾ ਵਾਲੇ ਸਿੰਘਾਂ ਨੇ ਉਸ ਦਾ ਮਾਲ ਤੇ ਖ਼ਜ਼ਾਨਾ ਖੋਹ ਲਿਆ। ਮੱਸੇ ਰੰਘੜ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਨਾਚ ਤੇ ਸ਼ਰਾਬ ਦਾ ਦੌਰ ਚਲਾ ਕੇ ਰੱਜ ਕੇ ਬੇਅਦਬੀ ਕੀਤੀ। ਭਾਈ ਸੁੱਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਜੀ ਨੇ ਮੱਸੇ ਰੰਘੜ ਦਾ ਸਿਰ ਵੱਢ ਦਿੱਤਾ। ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਾਂਗ ਚੜ੍ਹਦੀ ਕਲਾ ਨਾਲ ਸਰਸ਼ਾਰ ਥੋੜ੍ਹੇ ਜਿਹੇ ਸਿੰਘਾਂ ਨੂੰ ਮੁਗ਼ਲ ਫ਼ੌਜਾਂ ਤੇ ਪਹਾੜੀ ਰਾਜਿਆਂ ਨੇ ਘੇਰਾ ਪਾਇਆ ਹੈ। ਦੁਸ਼ਮਣ ਕਿਲ੍ਹੇ ਦੇ ਦਰਵਾਜ਼ੇ ਵੱਲ ਸ਼ਰਾਬੀ ਮਸਤ ਹਾਥੀ ਨੂੰ ਰਵਾਨਾ ਕਰਦੇ ਹਨ। ਦੁਨੀ ਚੰਦ ਨੂੰ ਗੁਰੂ ਸਾਹਿਬ ਹਾਥੀ ਦੇ ਮੁਕਾਬਲੇ ਲਈ ਚੁਣਦੇ ਹਨ ਪਰ ਦੁਨੀ ਚੰਦ ਖ਼ਾਲਸੇ ਦੇ ਸਿਧਾਂਤਾਂ ਤੋਂ ਅਭਿੱਜਾ, ਕਰਨੀ ਤੋਂ ਬਾਂਝ ਅਤੇ ਬੌਣਾ ਹੋ ਕੇ, ਘਰ ਜਾ ਕੇ ਨਮੋਸ਼ੀ ਦੀ ਮੌਤ ਮਰਦਾ ਹੈ ਪਰ ਤੇਜਧਾਰਕ ਭਾਈ ਬਚਿੱਤਰ ਸਿੰਘ, ਚੜ੍ਹਦੀ ਕਲਾ ਦੀ ਸਾਕਾਰ ਮੂਰਤ, ਇਤਿਹਾਸਿਕ ਕਰਨੀ ਲਈ ਤਤਪਰ ਹੁੰਦਾ ਹੈ ਤੇ ਖ਼ਾਲਸੇ ਦੀ ਕਥਨੀ ਇਤਿਹਾਸਿਕ ਸੱਚ ਨੂੰ ਕਰਨੀ ਨਾਲ ਨਿਭਾਉਂਦਾ ਹੈ।

ਚੜ੍ਹਦੀ ਕਲਾ ਖ਼ਾਲਸਾ ਪੰਥ ਦਾ ਸੱਭਿਆਚਾਰਕ ਖ਼ਜਾਨਾ ਹੈ ਜੋ ਨਿਵੇਕਲਾ ਤੇ ਵਿਲੱਖਣ ਹੈ। ਸਿੱਖ ਇਤਿਹਾਸ ਚੜ੍ਹਦੀ ਕਲਾ ਦੇ ਕ੍ਰਿਸ਼ਮਿਆਂ ਨਾਲ ਸਰਸ਼ਾਰ ਪਿਆ ਹੈ। ਕਿਹੜੀ ਕਿਹੜੀ ਘਟਨਾ ਨੂੰ ਇੱਥੇ ਸੰਮਿਲਤ ਕਰੀਏ? ਅਕਾਲੀ ਲਹਿਰ, ਮੋਰਚਿਆਂ ਦਾ ਇਤਿਹਾਸ, ਘੱਲੂਘਾਰਾ ਜੂਨ ੧੯੮੪ ਈ. ਅਤੇ ਅਜੋਕਾ ਪੰਥਕ ਸੰਘਰਸ਼, ਕੱਲ੍ਹ ਅਤੇ ਅੱਜ ਦੀਆਂ ਗੱਲਾਂ ਹਨ। ਚੜ੍ਹਦੀ ਕਲਾ ਦਾ ਸੰਕਲਪ ਤੇ ਜੂਝ ਮਰਨ ਦੀ ਉਮੰਗ, ਇਕਸੁਰਤਾ, ਧੀਰਜ ਤੇ ਸ਼ਹਾਦਤ ਦੀ ਭਾਵਨਾ, ਸ਼ੇਰ ਸ਼ਕਤੀ ਤੇ ਬਾਜ਼ ਦੀ ਫੁਰਤੀ ਦਾ ਸੰਬੰਧ ਸੱਚ ਦੀ ਧਾਰ ’ਤੇ ਤੁਰਨ ਵਾਲੀ ਦ੍ਰਿੜ੍ਹ ਆਤਮਾ ਨਾਲ ਹੁੰਦਾ ਹੈ। ਇਹ ਚੜ੍ਹਦੀ ਕਲਾ ਦੇ ਮਰਜੀਵੜੇ ਹੀ ਹੁੰਦੇ ਹਨ ਜੋ ਜ਼ੁਲਮ ਦੇ ਆਏ ਹੜ੍ਹ ’ਚ ਦਰਿਆਵਾਂ ਦੇ ਪਾਣੀ ਦੀ ਬੇੜੀ ਵਾਂਗ ਸ਼ੂਕਦੇ ਹਨ ਅਤੇ ਰਾਹ ਵਿਚ ਆਈਆਂ ਰੋਕਾਂ ਨੂੰ ਰੋੜ੍ਹ ਕੇ ਲੈ ਜਾਂਦੇ ਹਨ। ਸੱਚੀ-ਸੁੱਚੀ ਲਗਨ ਤੇ ਲਗਨ ਦੀ ਪੂਰਤੀ ਲਈ ਦਿੱਤੀ ਕੁਰਬਾਨੀ ਬੰਦੇ ਵਿਚ ਅਡੋਲਤਾ ਭਰਦੀ ਹੈ ਅਤੇ ਸਿੰਘਾਂ ਦੀ ਅਕਾਸ਼ ਵਰਗੀ ਅਡੋਲਤਾ ਤੇ ਸਮੁੰਦਰ ਵਰਗੀ ਗੰਭੀਰਤਾ ਦੇਖ ਕੇ ਹੀ ਕਾਲੀਆਂ ਹਨੇਰੀਆਂ ਦੇ ਸੁਆਮੀ ਦੰਗ ਰਹਿ ਜਾਂਦੇ ਹਨ। ਇਕ ਉਹ ਸਮਾਂ ਵੀ ਸੀ ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਵਧਦੇ ਗਏ ਪਰ ਉਨ੍ਹਾਂ ਸਮਿਆਂ ਵਿਚ ਮਨ ਦੀ ਅੰਦਰੂਨੀ ਤਪਸ਼ ਨਾਲ ਜੀਉਂਦਿਆਂ ਚੜ੍ਹਦੀ

ਕਲਾ ਦੇ ਸੰਕਲਪ ਨਾਲ ਸਿੱਖ ਜੁਝਾਰੂਆਂ ਨੇ ਮੋਢੇ-ਗੋਢੇ ਮਾਰ ਕੇ ਜ਼ਾਲਮਾਂ ਦੀਆਂ ਕਾਲੀਆਂ ਕੰਧਾਂ 'ਚ ਸ਼ਿਗਾਫ਼ (ਦਰਾਰਾਂ) ਹੀ ਨਹੀਂ ਕੀਤੇ, ਸਗੋਂ ਚੜ੍ਹਦੀ ਕਲਾ ਦੇ ਰੂ-ਬ-ਰੂ ਆਜ਼ਾਦੀ ਦਾ ਸੰਕਲਪ, ਖ਼ਾਲਸੇ ਦਾ ਬੋਲਬਾਲਾ ਹੌਲੀ-ਹੌਲੀ ਬਾਹਰ ਆ ਕੇ ਵਿਕਾਸਕ ਪ੍ਰਕਿਰਤੀ ਹੋ ਨਿੱਬੜਿਆ। ਚੜ੍ਹਦੀ ਕਲਾ ਦਾ ਜਲੋ ਝੱਲਿਆ ਨਹੀਂ ਸੀ ਜਾਂਦਾ। ਇਹੀ ਸੰਕਲਪ ਬਾਅਦ ਵਿਚ ਭੁਝੰਗੀ ਖ਼ਾਲਸੇ ਨੂੰ ਮਾਨਵਤਾ ਦੀ ਬਾਦਸ਼ਾਹਤ ਹਿਤ ਜੁਝਾਰੂ ਘੋਲ ਦਾ ਪ੍ਰੇਰਨਾ-ਸ੍ਰੋਤ ਬਣਾ ਦਿੰਦਾ ਹੈ। ਚੜ੍ਹਦੀ ਕਲਾ ਵਿਚ ਬੱਚਾ, ਮਰਦ, ਇਸਤਰੀ ਸਿਰ ਤਲੀ ਉੱਤੇ ਧਰ, ਸੱਚ ਦੀ ਕੁਠਾਲੀ ਵਿਚ ਢਲ ਕੇ ਖ਼ਾਲਸੇ ਦੇ ਕੁਟੰਬ ਵਿਚ ਸ਼ਾਮਲ ਹੋ ਜਾਵੇ ਤਾਂ ਮਨ ਨਹੀਂ ਡੋਲਦਾ, ਸਿਰੜ ਨਹੀਂ ਟੁੱਟਦਾ। ਇਹੀ ਸਿੰਘਾਂ ਦੀ ਅਰਦਾਸ ਹੋ ਨਿੱਬੜਦਾ ਹੈ।

ਸਿੱਖ ਇਤਿਹਾਸ ਦੱਸਦਾ ਹੈ ਕਿ ਜਦੋਂ-ਜਦੋਂ ਮਨੁੱਖਤਾ-ਘਾਤੀ ਕਾਲੀਆਂ ਤਾਕਤਾਂ ਦਾ ਸੰਘਰਸ਼ ਭਖਦਾ ਗਿਆ, ਉਦੋਂ-ਉਦੋਂ ਚੜ੍ਹਦੀ ਕਲਾ ਦੇ ਆਚਰਣਗਤ ਵਿਆਖਿਆ ਦੇ ਅਸਲੋਂ ਨਵੇਂ ਅਧਿਆਇ ਆਣ ਜੁੜਦੇ ਗਏ। ਚੜ੍ਹਦੀ ਕਲਾ ਦੇ ਸੰਕਲਪ ਨੇ ਖ਼ਾਲਸੇ ਦੀਆਂ ਆਉਣ ਵਾਲੀਆਂ ਨਸਲਾਂ ਲਈ ਵਿਆਪਕ ਦਿਸ਼ਾਵਾਂ ਪ੍ਰਦਾਨ ਹੀ ਨਹੀਂ ਕੀਤੀਆਂ, ਸਗੋਂ ਇਸ ਸੰਕਲਪ ਦੇ ਬਿੰਦੂ ਨੂੰ ਵਿਸਥਾਰਿਆ ਵੀ। ਸਿੱਖ ਸ਼ਹੀਦੀ ਇਸੇ ਲਈ ਸੰਸਾਰ ਵਿਚ ਵਿਲੱਖਣ ਹੈ ਕਿ ਉਸ ਵਿਚ ਪਾਕੀ ਤੇ ਨੂਰੀ ਦਾ, ਦੁੱਖ ਸਹਿਣ ਤੇ ਬਹਾਦਰੀ ਦਾ, ਪ੍ਰਣ ਤੇ ਦਾਈਏ ਦਾ ਅਤੇ ਸਿਦਕ ਤੇ ਅਭੈਤਾ ਦਾ ਅਨੋਖਾ ਸੁਮੇਲ ਹੈ।

ਚੜ੍ਹਦੀ ਕਲਾ ਖ਼ਾਲਸਾ ਰੂਪ ਵਿਚ ਮਨੁੱਖੀ ਸਮੂਹ, ਮੀਰ ਦੀ ਮੀਰੀ ਨੂੰ ਹੌਲੀ ਹੌਲੀ ਵੰਡਣ ਦੇ ਉਦੇਸ਼ ਨਾਲ ਸੰਗਰਾਮ ਕਰਦੀ ਹੋਈ ਬਾਦਸ਼ਾਹਤ ਦੇ ਤੇਜ਼ ਨੂੰ ਧਾਰਨ ਕਰਦੀ ਹੈ। ਸਿੱਖ ਕੌਮ ਨੂੰ ਫ਼ਿਰਕਾ ਕਹਿਣ ਵਾਲੇ ਮਨੁੱਖਤਾ ਦੀ ਬਾਦਸ਼ਾਹਤ ਦੇ ਧਰੋਹੀ ਤੇ ਅਗਿਆਨੀ ਹਨ, ਕੇਂਦਰੀਕਰਨ ਦੇ ਸੁਆਮੀਆਂ ਦੇ ਹੱਥ ਠੋਕੇ ਤੇ ਪਿੱਠੂ ਹਨ।

ਚੜ੍ਹਦੀ ਕਲਾ ਸਿੰਘਾਂ ਦਾ ਵਿਰਸਾ ਹੈ, ਕੁਰਬਾਨੀ ਦਾ ਅੰਗਿਆਰ ਹੈ, ਸਵੈਮਾਣ ਦੀ ਚਿਣਗ ਹੈ। ਖ਼ਾਲਸੇ ਨੇ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿ ਕੇ ਨਵੇਂ ਸੱਚ ਦੀ ਕਥਨੀ 'ਤੇ ਪਹਿਰਾ ਦਿੱਤਾ। ਖ਼ਾਲਸੇ ਦੀ ਸਵੈ-ਪ੍ਰਗਾਸ ਦੀ ਪੀਰੀ ਖ਼ਾਲਸਾ ਮਨੁੱਖੀ ਸਮੂਹ ਨੂੰ ਸ੍ਵੈ-ਪ੍ਰਬੰਧ ਦੀ ਮੀਰੀ ਲਈ ਜਾਗਰੂਪਤਾ ਦੇਂਦੀ ਹੈ। ਸ੍ਵੈ-ਪ੍ਰਬੰਧ ਲਈ ਮਨੁੱਖਤਾ ਦਾ ਜੁਝਾਰੂ ਘੋਲ ਲੜਨਾ ਖ਼ਾਲਸੇ ਦੇ ਚੜ੍ਹਦੀ ਕਲਾ ਦੇ ਸੰਕਲਪ ਦਾ ਮਾਰਗ ਹੈ :

*ਚਿਹ ਮਰਦੀ ਕਿ ਅਖ਼ਗਰ ਖ਼ਮੋਸ਼ਾ ਕੁਨੀ॥*
*ਕਿ ਆਤਸ਼ ਦਮਾਂ ਰਾਬ ਦੌਰਾਂ ਕੁਨੀ॥੭੯॥*

■

# ਸਿੰਧੀ ਸਿੱਖਾਂ ਦਾ ਪਿਛੋਕੜ, ਮੌਜੂਦਾ ਸਥਿਤੀ ਤੇ ਭਵਿੱਖ

*-ਡਾ. ਗੁਰਚਰਨ ਸਿੰਘ**

ਜੇ ਹਿੰਦ ਜਾਂ ਹਿੰਦੁਸਤਾਨ ਸ਼ਬਦ ਦੇ ਮੂਲ ਦੇ ਇਤਿਹਾਸ ਨੂੰ ਵਾਚੀਏ ਤਾਂ ਇਹ 'ਸਿੰਧ' ਸ਼ਬਦ ਦੇ ਨਾਲ ਜੁੜਿਆ ਹੋਇਆ ਹੈ। ਦਰਿਆ ਸਿੰਧ ਦੇ ਕੰਢੇ ਵੱਸਣ ਵਾਲੇ ਲੋਕਾਂ ਨੂੰ ਸਿੰਧੂ ਕਿਹਾ ਜਾਂਦਾ ਸੀ। ਸਮਾਂ ਪਾ ਕੇ ਇਸ ਖੇਤਰ ਵਿਚ 'ਸ' ਧੁਨੀ ਨੂੰ 'ਹ' ਉਚਾਰੇ ਜਾਣ ਕਾਰਨ ਹੌਲੀ-ਹੌਲੀ ਇਹ ਸ਼ਬਦ 'ਹਿੰਦੂ' ਅਖਵਾਉਣ ਲੱਗ ਪਿਆ। ਇਵੇਂ ਦਰਿਆ ਸਿੰਧ ਦੇ ਉਰਾਰ ਵਾਲਾ ਇਲਾਕਾ ਸਮੇਂ ਨਾਲ ਹਿੰਦੁਸਤਾਨ ਵਜੋਂ ਜਾਣਿਆ ਜਾਣ ਲੱਗ ਪਿਆ। ਇਹ ਤੱਥ ਇਸ ਗੱਲ ਨੂੰ ਦਰਸਾਉਂਦਾ ਹੈ ਕਿ ਹਿੰਦੁਸਤਾਨ ਸ਼ਬਦ ਦਾ ਨਾਤਾ ਕਿਸੇ ਧਰਮ ਜਾਂ ਫਿਰਕੇ ਦੇ ਲੋਕਾਂ ਨਾਲ ਨਹੀਂ, ਕੇਵਲ 'ਇਲਾਕੇ' ਨਾਲ ਹੈ।

ਇੱਥੋਂ ਸਪੱਸ਼ਟ ਹੋ ਜਾਂਦਾ ਹੈ ਕਿ ਦਰਿਆ ਸਿੰਧ ਦੇ ਕਿਨਾਰੇ ਵੱਸਦੇ ਲੋਕ ਇਲਾਕਾਈ ਉਚਾਰਨਕ ਵਿਭਿੰਨਤਾ ਕਰਕੇ 'ਹਿੰਦੂ' ਅਖਵਾਉਣ ਲੱਗ ਪਏ। ਇਤਿਹਾਸ ਨੂੰ ਵਾਚੀਏ ਤਾਂ ਪਤਾ ਲੱਗੇਗਾ ਕਿ ਸਿੰਧ ਘਾਟੀ ਦੀ ਸੱਭਿਅਤਾ ਵਿਸ਼ਵ ਦੀਆਂ ਸੱਭਿਆਤਾਵਾਂ ਵਿੱਚੋਂ ਸਭ ਤੋਂ ਉੱਤਮ ਗਿਣੀ ਜਾਂਦੀ ਸੀ।

ਸਿੰਧ ਦੇ ਇਲਾਕੇ ਵਿਚ ਹੁਣ ਤੋਂ ੧੩ ਕੁ ਸਦੀਆਂ ਪਹਿਲੇ ਰਾਜਾ ਦਾਹਿਰ ਦਾ ਰਾਜ ਸੀ। ਉਸ ਨੂੰ ਉੱਤਰ-ਪੱਛਮ ਵਾਲੇ ਪਾਸੇ ਤੋਂ ਆਏ ਮੁਸਲਿਮ ਨੌਜਵਾਨ ਮੀਰ ਕਾਸਿਮ ਨੇ ਚੁਣੌਤੀ ਦਿੱਤੀ। 'ਅਰੋੜ' ਨਾਮੀ ਸਥਾਨ 'ਤੇ ਦੋਹਾਂ ਵਿਚ ਘਮਸਾਨ ਦਾ ਯੁੱਧ ਹੋਇਆ। ਇਸ ਵਿਚ ਰਾਜਾ ਦਾਹਿਰ ਤੇ ਉਸ ਦਾ ਨੌਜਵਾਨ ਪੁੱਤਰ ਦੋਵੇਂ ਮਾਰੇ ਗਏ। ਮੀਰ ਕਾਸਿਮ ਨੇ ਰਾਜਾ ਦਾਹਿਰ ਦੀਆਂ ਦੋ ਜਵਾਨ ਧੀਆਂ-ਸੂਰੀਆ ਕੁਮਾਰੀ ਤੇ ਪਰੀਮਾਲ ਨੂੰ ਬੰਧਕ ਬਣਾ ਕੇ ਕੈਦ ਕਰ ਲਿਆ। ਉਹ ਇਨ੍ਹਾਂ ਦੋਹਾਂ ਨੂੰ ਆਪਣੇ ਖ਼ਲੀਫ਼ਾ ਨੂੰ ਭੇਟ ਕਰਨ ਲਈ ਤੁਰਕੀ ਲੈ ਗਿਆ। ਉੱਥੇ ਇਹ ਦੋਵੇਂ ਭੈਣਾਂ ਆਪਣੇ ਸਤ-ਧਰਮ ਦੀ ਰੱਖਿਆ ਲਈ ਆਪਣਾ ਆਪ ਕੁਰਬਾਨ ਕਰਨ ਵਿਚ ਸਫ਼ਲ ਹੋ ਗਈਆਂ।

ਇਸ ਤਰ੍ਹਾਂ ੭੧੨ ਈ. ਵਿਚ ਮੀਰ ਕਾਸਿਮ ਨੇ ਸਿੰਧ ਦੇ ਰਾਹੀਂ ਸਮੁੱਚੇ ਹਿੰਦੁਸਤਾਨ ਉੱਤੇ ਆਪਣੀ ਤਲਵਾਰ ਦੇ ਜ਼ੋਰ ਨਾਲ ਜ਼ੁਲਮ ਢਾਹੁਣੇ ਸ਼ੁਰੂ ਕਰ ਦਿੱਤੇ। ਇਵੇਂ ਕੁਝ ਸਦੀਆਂ ਉਪਰੰਤ ਮੁਸਲਿਮ ਹੁਕਮਰਾਨ ਹਿੰਦੁਸਤਾਨ ਉੱਤੇ ਕਾਬਜ਼ ਹੋ ਗਏ ਅਤੇ ਇੱਥੋਂ ਦੇ ਲੋਕੀਂ ਉਨ੍ਹਾਂ ਦੇ ਗ਼ੁਲਾਮ ਬਣ ਕੇ ਰਹਿ ਗਏ।

**#18, Guru Arjun Nagar, Sophia Girls School Road, Railway Colony, Saharanpur-247001 (U.P.) M. 09761615866*

ਇਸ ਪਿਛੋਕੜ ਨੂੰ ਜਾਣਨ ਤੋਂ ਬਾਅਦ ਸਿੰਧੀ ਸਿੱਖਾਂ ਦੇ ਇਤਿਹਾਸ ਵੱਲ ਵੇਖੀਏ ਤਾਂ ਉਨ੍ਹਾਂ ਦਾ ਨਾਤਾ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ (ਪ੍ਰਚਾਰ ਯਾਤਰਾਵਾਂ) ਨਾਲ ਜੁੜਿਆ ਹੋਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਗੁਜਰਾਤ ਦੇ 'ਕੱਛ' ਤੇ 'ਭੁਜ' ਇਲਾਕਿਆਂ ਦੀ ਫੇਰੀ ਉੱਤੇ ਇੱਥੇ ਪਧਾਰੇ ਤਾਂ ਉਨ੍ਹਾਂ ਦੇ ਮਨੋਹਰ ਬਚਨਾਂ ਨੂੰ ਸੁਣ ਕੇ ਇਸ ਖੇਤਰ ਵਿਚ ਬਹੁਤ ਭਾਰੀ ਗਿਣਤੀ ਵਿਚ ਲੋਕਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਰਮਲ ਪੰਥ (ਸਿੱਖ ਧਰਮ) ਨੂੰ ਧਾਰਨ ਕਰ ਲਿਆ। 'ਕੱਛ' ਤੇ 'ਭੁਜ' ਉਸ ਸਮੇਂ ਰਿਆਸਤੀ ਹਿੱਸੇ ਸਨ। ੧੯੪੭ ਈ. ਦੀ ਦੇਸ਼-ਵੰਡ ਦੇ ਕਾਰਨ ਇਹ ਦੋਵੇਂ ਗੁਜਰਾਤ ਦੇ ਹਿੱਸੇ ਬਣ ਗਏ।

ਇਵੇਂ 'ਕੱਛ' ਤੇ 'ਭੁਜ' ਤੋਂ ਲੈ ਕੇ ਕਰਾਚੀ ਤੇ ਹੈਦਰਾਬਾਦ ਤਕ ਦੇ ਇਲਾਕਿਆਂ ਵਿਚ ਫੈਲੇ ਸਿੰਧ ਪ੍ਰਾਂਤ ਦੇ ਸਿੱਖਾਂ ਦੀ ਗਿਣਤੀ ਲੱਖਾਂ ਵਿਚ ਸੀ। ਇਨ੍ਹਾਂ ਵਿੱਚੋਂ ਕੁਝ ਤਿਆਰ-ਬਰ ਤਿਆਰ ਕੇਸਾਧਾਰੀ ਅੰਮ੍ਰਿਤਧਾਰੀ ਸਿੱਖ ਸਨ, ਪਰ ਇਨ੍ਹਾਂ ਤੋਂ ਇਲਾਵਾ ਬਹੁਤ ਸਾਰੇ ਕੇਸਾਧਾਰੀ ਸਿੱਖ ਸਨ, ਜੋ ਆਪਣੇ ਆਪ ਨੂੰ ਸਹਿਜਧਾਰੀ ਸਿੱਖ ਅਖਵਾਉਂਦੇ ਸਨ। ਇਨ੍ਹਾਂ ਕੇਸਾਧਾਰੀ ਸਿੱਖਾਂ ਦੀਆਂ ਰਿਸ਼ਤੇਦਾਰੀਆਂ ਹਿੰਦੂ ਪਰਵਾਰਾਂ ਨਾਲ ਵੀ ਸਨ। ਇਨ੍ਹਾਂ ਸਿੱਖਾਂ ਦੇ ਚੰਗੇ ਆਚਰਨਕ ਜੀਵਨ ਤੇ ਸਿੱਖ ਗੁਰੂ ਸਾਹਿਬਾਨ ਦੀਆਂ ਧਰਮ ਦੀ ਰੱਖਿਆ ਲਈ ਦਿੱਤੀਆਂ ਸ਼ਹੀਦੀਆਂ ਅਤੇ ਦੇਣ ਸਦਕਾ ਬਹੁਤੇ ਹਿੰਦੂ ਪਰਵਾਰ ਵੀ ਆਪਣੇ ਆਪ ਨੂੰ ਸਹਿਜਧਾਰੀ ਸਿੱਖ ਅਖਵਾ ਕੇ ਮਾਣ ਮਹਿਸੂਸ ਕਰਦੇ ਸਨ। ਇਸ ਤਰ੍ਹਾਂ ਸਿੰਧੀ ਸਿੱਖਾਂ ਵਿਚ ਖਾਲਸਈ ਬਾਣੇ ਵਾਲੇ, ਕੇਸਾਧਾਰੀ, ਸਹਿਜਧਾਰੀ ਅਤੇ ਕੁਝ ਹਿੰਦੂ ਰੀਤਾਂ ਅਨੁਸਾਰ ਵਿਚਰਨ ਵਾਲੇ ਹਰ ਤਰ੍ਹਾਂ ਦੇ ਲੋਕਾਂ ਦਾ ਆਪਸੀ ਅਪਣੱਤ ਵਾਲਾ ਰਿਸ਼ਤਾ ਬਣਿਆ ਰਿਹਾ।

ਸਿੰਘ ਸਭਾ ਲਹਿਰ ਦੇ ਸਮੇਂ ਸੰਨ ੧੯੨੭ ਦੇ ਕਰੀਬ ਬਾਬਾ ਨਾਹਰੀਆ ਸਿੰਘ ਜੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਿੰਘ ਸਭਾ ਲਹਿਰ ਦੇ ਕੁਝ ਪਤਵੰਤੇ ਪ੍ਰਭਾਵਸ਼ਾਲੀ ਸਿੱਖੀ ਦੇ ਪ੍ਰਚਾਰਕਾਂ ਨੇ ਸਿੰਧ ਵਿਚ ਪ੍ਰਚਾਰ ਸ਼ੁਰੂ ਕੀਤਾ। ਇਨ੍ਹਾਂ ਨੇ 'ਗਾਖੜਾ' ਪ੍ਰਾਂਤ ਦੇ 'ਕਾਧੜਾਂ' ਨਗਰ ਨੂੰ ਆਪਣੇ ਸਿੱਖੀ ਪ੍ਰਚਾਰ ਦਾ ਕੇਂਦਰੀ ਸਥਾਨ ਬਣਾ ਲਿਆ। ਇੱਥੋਂ ਸੰਤ ਗੁਰਮੁਖ ਸਿੰਘ ਜੀ ਅਤੇ ਸੰਤ ਬਲਵੰਤ ਸਿੰਘ ਜੀ ਪਟਿਆਲੇ ਵਾਲੇ, ਗਿਆਨੀ ਤੀਰਥ ਸਿੰਘ ਬੰਦਵੀ ਅੰਬਾਲੇ ਵਾਲੇ, ਸੰਤ ਸ਼ਾਮ ਸਿੰਘ ਜੀ, ਹਜ਼ੂਰੀ ਰਾਗੀ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਆਦਿ ਦੇ ਵੱਡੇ ਪ੍ਰਚਾਰ ਸਦਕਾ ਇਸ ਇਲਾਕੇ ਵਿਚ ਸਿੱਖੀ ਦੀ ਪ੍ਰਭਾਵਸ਼ਾਲੀ ਲਹਿਰ ਤੁਰ ਪਈ। ਇਸ ਪ੍ਰਚਾਰ ਦੀ ਬਦੌਲਤ ਸਿੰਧੀ ਸਿੱਖਾਂ ਦੀ ਗਿਣਤੀ ਕਈ ਹਜ਼ਾਰਾਂ ਨੂੰ ਛੂਹਣ ਲੱਗੀ। ਇਹ ਗਿਣਤੀ ਸਮੇਂ ਨਾਲ ਲੱਖਾਂ ਤੋਂ ਉੱਪਰ ਹੋ ਗਈ।

ਜੇਕਰ ਸਿੰਧੀ ਸਿੱਖਾਂ ਦੀਆਂ ਧਾਰਮਿਕ ਰਹੁ-ਰੀਤਾਂ ਨੂੰ ਵੇਖੀਏ ਤਾਂ ਇਨ੍ਹਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪ੍ਰਮੁੱਖਤਾ ਦਿੱਤੀ ਹੈ। ਉਨ੍ਹਾਂ ਦੀ ਹਰ ਗੱਲ ਵਿਚ ਆਪ-

ਮੁਹਾਰੇ- "ਧੰਨ ਗੁਰੂ ਨਾਨਕ! ਧੰਨ ਗੁਰੂ ਨਾਨਕ!!" ਦੀ ਧੁਨੀ ਅਕਸਰ ਗੂੰਜਦੀ ਰਹਿੰਦੀ ਹੈ। ਇਹ ਸ਼ਬਦ ਉਨ੍ਹਾਂ ਦਾ ਤਕੀਆ-ਕਲਾਮ ਹੀ ਬਣ ਗਿਆ ਹੈ। ਇਨ੍ਹਾਂ ਗੁਰੂ ਨਾਨਕ ਨਾਮ-ਲੇਵਾ ਸਿੰਧੀ ਸਿੱਖਾਂ ਦੀ ਗਿਣਤੀ ੧੯੪੭ ਈ. ਤੋਂ ਪਹਿਲਾਂ ਹੋਈ ਜਨ-ਗਣਨਾ ਅਨੁਸਾਰ ਡੇਢ ਲੱਖ ਤੋਂ ਵੱਧ ਸੀ। ਇੱਥੇ ਇਕ ਗੱਲ ਧਿਆਨ-ਗੋਚਰੇ ਰੱਖਣ ਵਾਲੀ ਹੈ ਕਿ ੧੯੪੭ ਈ. ਦੀ ਦੇਸ਼-ਵੰਡ ਕਾਰਨ ਪੱਛਮੀ ਪੰਜਾਬ ਦੇ ਹਿੰਦੂ ਤੇ ਸਿੱਖ ਪੂਰਬੀ ਪੰਜਾਬ ਤੋਂ ਇਲਾਵਾ ਹਿੰਦੁਸਤਾਨ ਦੇ ਹੋਰ ਖੇਤਰਾਂ ਵੱਲ ਹਿਜਰਤ ਕਰ ਕੇ ਆ ਗਏ, ਪਰੰਤੂ ਸਿੰਧ ਸੂਬੇ ਵਿਚ ਵੱਸਣ ਵਾਲੇ ਹਿੰਦੂਆਂ ਤੇ ਸਿੱਖਾਂ ਦੇ ਸਥਾਨਕ ਮੁਸਲਮਾਨਾਂ ਨਾਲ ਡੂੰਘੇ ਸੰਬੰਧ ਹੋਣ ਕਰਕੇ ਉੱਥੇ ਆਪਸੀ ਨਫ਼ਰਤ ਦੀ ਹਵਾ ਨਾ ਰੁਮਕ ਪਾਈ ਤੇ ਸਿੰਧੀ ਹਿੰਦੂ ਅਤੇ ਸਿੰਧੀ ਸਿੱਖ ਇਸ ਇਲਾਕੇ ਵਿਚ ਚੁੱਪ-ਚਾਪ ਆਪੋ-ਆਪਣੀ ਥਾਂ ਵੱਸਦੇ ਰਹੇ। ਬਹੁਤ ਸਿੰਧੀ ਹਿੰਦੂ ਤੇ ਸਿੱਖ ਵਪਾਰੀ ਹੋਣ ਕਰਕੇ ਆਪਣਾ ਕਾਰੋਬਾਰ ਸਮੇਟਣਾ ਨਹੀਂ ਸਨ ਚਾਹੁੰਦੇ, ਕਿਉਂਕਿ ਉਨ੍ਹਾਂ ਬੜੀ ਮਿਹਨਤ ਕਰ ਕੇ ਆਪਣੇ ਕਾਰੋਬਾਰ ਚਲਾਏ ਸਨ।

ਇਸ ਲਈ ਤਕੜੇ ਕਾਰੋਬਾਰੀ ਹੋਣ ਦੇ ਨਾਲ ਇਹ ਨੇਕ ਆਚਰਨ ਵਾਲੇ, ਹਰ ਕਿਸੇ ਦੀ ਦੁਖ-ਸੁਖ ਵਿਚ ਸਹਿਯੋਗ ਦੇਣ ਵਾਲੇ ਸਨ, ਜਿਸ ਕਰਕੇ ਸਥਾਨਕ ਮੁਸਲਮਾਨ ਵੀ ਇਨ੍ਹਾਂ ਦੇ ਅਹਿਸਾਨਮੰਦ ਸਨ, ਪਰ ਜਦੋਂ ਦਸੰਬਰ ੧੯੪੭ ਦੇ ਕਰੀਬ ਗੁਜਰਾਤ, ਹੈਦਰਾਬਾਦ ਆਦਿ ਦੇ ਇਲਾਕਿਆਂ ਤੋਂ ਵਿਸਥਾਪਿਤ ਹੋਏ ਮੁਸਲਮਾਨ ਆਪਣਾ ਸਭ ਕੁਝ ਉੱਥੇ ਛੱਡ ਕੇ ਉੱਥੋਂ ਕਰਾਚੀ ਆਦਿ ਦੇ ਇਲਾਕਿਆਂ ਵਿਚ ਆਏ ਤਾਂ ਇਨ੍ਹਾਂ ਨੇ ਸਥਾਨਕ ਹਿੰਦੂਆਂ ਤੇ ਸਿੱਖਾਂ ਲਈ ਨਫ਼ਰਤ ਦੀ ਅੱਗ ਫੈਲਾ ਕੇ ਇਨ੍ਹਾਂ ਵਾਸਤੇ ਮੁਸ਼ਕਲਾਂ ਖੜੀਆਂ ਕਰ ਦਿੱਤੀਆਂ। ਉਨ੍ਹਾਂ ਨੇ ਸਥਾਨਕ ਮੁਸਲਿਮ ਨੇਤਾਵਾਂ ਨੂੰ ਉਕਸਾਉਣਾ ਸ਼ੁਰੂ ਕੀਤਾ, ਜਿਸ ਦੇ ਨਤੀਜੇ ਵਜੋਂ ਬਹੁਤੇ ਸਿੰਧੀ ਹਿੰਦੂਆਂ ਤੇ ਸਿੱਖਾਂ ਨੂੰ ਨਾ ਚਾਹੁੰਦਿਆਂ ਹੋਇਆਂ ਵੀ ਉੱਥੋਂ ਹਿਜਰਤ ਕਰਨੀ ਪਈ। ਸੂਬਾ ਸਿੰਧ ਵਿਚ ੨੫ ਪ੍ਰਤੀਸ਼ਤ ਹਿੱਸਾ ਰੱਖਣ ਵਾਲੀ ਗ਼ੈਰ-ਮੁਸਲਿਮ ਅਬਾਦੀ ਸੀਮਿਤ ਹੋ ਕੇ ਹੀ ਰਹਿ ਗਈ ਹੈ। ਜੇਕਰ ਸਿੰਧੀ ਸਿੱਖਾਂ ਦੀ ਗੱਲ ਕਰੀਏ ਤਾਂ ਹੁਣ ੧੦ ਕੁ ਹਜ਼ਾਰ ਸਿੱਖ ਉੱਥੇ ਰਹਿ ਗਏ ਹਨ, ਬਾਕੀ ਹਿੰਦੁਸਤਾਨ ਤੋਂ ਇਲਾਵਾ ਵਿਸ਼ਵ ਦੇ ਹੋਰ ਹਿੱਸਿਆਂ ਵਿਚ ਹਿਜਰਤ ਕਰ ਕੇ ਜਾ ਫ਼ੈਲੇ ਹਨ। ਉਨ੍ਹਾਂ ਬਦਲਦੇ ਸਮੇਂ ਦੀ ਨਜ਼ਾਕਤ ਨੂੰ ਸਮਝਿਆ ਅਤੇ ਸਿੰਧ ਦੇ ਨਾਲ ਲੱਗਦੇ ਪ੍ਰਾਂਤਾਂ-ਗੁਜਰਾਤ, ਰਾਜਸਥਾਨ, ਮੱਧ ਪ੍ਰਦੇਸ਼ ਤੇ ਮਹਾਰਾਸ਼ਟਰ ਆਦਿ ਵਿਚ ਆ ਵੱਸੇ।

ਇਨ੍ਹਾਂ ਵਿੱਚੋਂ ਕਾਫੀ ਸਾਰੇ ਮੁੰਬਈ ਦੇ ਨਜ਼ਦੀਕ ਉਲਹਾਸ ਨਗਰ ਤੇ ਇਸ ਦੇ ਇਰਦ-ਗਿਰਦ ਦੇ ਇਲਾਕਿਆਂ ਵਿਚ ਆ ਵੱਸੇ। ਇਕ ਸਿੰਧੀ ਸਿੱਖ ਭਾਈ ਅਮਰੀਕ ਸਿੰਘ ਸ਼ੇਰ ਖਾਂ ਨੇ ਆਪਣੇ ਲੇਖ 'ਸਿੰਧੀ ਸਿੱਖਾਂ ਦਾ ਕੱਲ, ਅੱਜ ਤੇ ਭਲਕ' ਮਾਸਕ 'ਸੋਚ ਦੀ ਸ਼ਕਤੀ' ਮਾਰਚ ੨੦੧੯ ਈ. ਦੇ ਪੰਨਾ ੪੨ ਉੱਤੇ ਦੱਸਿਆ ਹੈ ਕਿ

ਉਲਹਾਸ ਨਗਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ (ਪ੍ਰਕਾਸ਼ ਗੁਰਪੁਰਬ) ਦਿਹਾੜੇ ਨੂੰ ਸਮਰਪਿਤ ਜੋ ਪ੍ਰਭਾਤ ਫੇਰੀ ਉੱਥੋਂ ਦੀ ਧਾਰਮਿਕ ਸੰਸਥਾ 'ਅੰਮ੍ਰਿਤ ਵੇਲਾ ਸੰਸਥਾ' ਦੀ ਅਗਵਾਈ ਹੇਠ ਹਰ ਸਾਲ ਨਵੰਬਰ ਮਹੀਨੇ ਕੱਢੀ ਜਾਂਦੀ ਹੈ; ਉਸ ਵਿਚ ਡੇਢ ਲੱਖ ਤੋਂ ਵੱਧ ਸੰਗਤ ਦਾ ਇਕੱਠ ਬੜੀ ਸ਼ਰਧਾ ਨਾਲ "ਧੰਨ ਗੁਰੂ ਨਾਨਕ, ਤੂੰ ਧੰਨ ਹੈ! ਧੰਨ ਗੁਰੂ ਨਾਨਕ, ਤੂੰ ਧੰਨ ਹੈ!!" ਦੀ ਧੁਨ ਅਲਾਪਦਿਆਂ ਸਹਿਜੇ-ਸਹਿਜੇ ਤੁਰਿਆ ਜਾਂਦਾ ਹੈ। ਇਹ ਪ੍ਰਭਾਤ ਫੇਰੀ ਸਿਰਫ ਇਕੱਲਾ ਧਾਰਮਿਕ ਸਮਾਗਮ ਨਹੀਂ ਹੁੰਦੀ, ਸਗੋਂ ਸਿੰਧੀ ਸਮਾਜ ਦੀ ਝਾਕੀ ਪੇਸ਼ ਕਰ ਰਹੀ ਹੁੰਦੀ ਹੈ। ਕਈ ਮੀਲਾਂ ਤਕ ਲੰਮੀ ਸੰਗਤ ਦਾ ਕਾਫ਼ਲਾ ਅਨੇਕ ਤਰ੍ਹਾਂ ਦੇ ਬੈਂਡ-ਵਾਜਿਆਂ ਦੀਆਂ ਧੁਨਾਂ ਨਾਲ ਸਰਸ਼ਾਰ ਹੁੰਦਿਆਂ ਅੱਗੇ ਵੱਧਦਾ ਜਾਂਦਾ ਹੈ।

ਇਸ ਨਗਰ ਕੀਰਤਨ ਦੀ ਅਗਵਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਜੋ ਵੰਨ-ਸੁਵੰਨੇ ਫੁੱਲਾਂ ਨਾਲ ਸ਼ਿੰਗਾਰੀ ਹੁੰਦੀ ਹੈ, ਜਿਸ ਅੱਗੇ ਖਾਲਸਈ ਬਾਣੇ ਪਹਿਨੀਂ ਪੰਜ ਪਿਆਰੇ ਨਿਸ਼ਾਨ ਸਾਹਿਬ ਚੁੱਕੀ ਅੱਗੇ ਵੱਧਦੇ ਹਨ। ਇਹ ਨਗਰ ਕੀਰਤਨ ਬੜੇ ਸੁਚੱਜੇ ਤਰੀਕੇ ਨਾਲ ਅੱਗੇ ਤੁਰਦਿਆਂ 'ਗੁਰਦੁਆਰਾ ਗੁਰੂ ਨਾਨਕ ਦਰਬਾਰ' ਵਿਖੇ ਪਹੁੰਚਦਾ ਹੈ, ਜਿੱਥੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਫੁੱਲ ਵਰਸਾਉਂਦੀ ਸਭ ਦਾ ਸਵਾਗਤ ਕਰਦੀ ਹੈ।

ਹੁਣ ਉਲਹਾਸ ਨਗਰ ਤੋਂ ਇਲਾਵਾ ਮੁੰਬਈ, ਇੰਦੌਰ, ਪਿੰਪਰੀ (ਪੂਨਾ ਦੇ ਨੇੜੇ) ਆਦਿ ਸਥਾਨਾਂ 'ਤੇ ਵੀ ਸਿੰਧੀਆਂ ਨੇ ਗੁਰਦੁਆਰਾ ਸਾਹਿਬਾਨ ਸਥਾਪਿਤ ਕੀਤੇ ਹੋਏ ਹਨ। ਬਹੁਤੇ ਸਿੰਧੀ ਪਰਵਾਰ ਬੜੇ ਖੁਸ਼ਹਾਲ ਹਨ। ਉਨ੍ਹਾਂ ਨੇ ਅਨੇਕ ਟਰੱਸਟ ਬਣਾ ਕੇ ਬੇਰੁਜ਼ਗਾਰੀ ਦੇ ਦੌਰ ਵਿਚ ਲੋੜਵੰਦਾਂ ਦੀ ਮਦਦ ਕਰਨ ਦੇ ਵਸੀਲੇ ਜੁਟਾਏ ਹੋਏ ਹਨ ਅਤੇ ਹਰ ਤਰ੍ਹਾਂ ਦੀ ਮਦਦ ਲਈ ਤੱਤਪਰ ਰਹਿੰਦੇ ਹਨ।

ਇਸ ਤਰ੍ਹਾਂ ਸਿੰਧੀ ਸਿੱਖਾਂ ਦੀ ਦਸ਼ਾ ਨੂੰ ਸਮਝ ਕੇ ਸਿੱਖ ਪੰਥ ਉਨ੍ਹਾਂ ਨੂੰ ਪਿਆਰ-ਸਤਿਕਾਰ ਨਾਲ ਆਪਣੇ ਬਣਾ ਕੇ ਵਿਚਰੇ ਤਾਂ ਜੋ ਗੁਰੂ ਸਾਹਿਬਾਨ ਦੇ ਵੇਲੇ ਤੋਂ ਇਨ੍ਹਾਂ ਨਾਲ ਜੁੜਿਆ ਇਨ੍ਹਾਂ ਦਾ ਨਾਤਾ ਹੋਰ ਮਜ਼ਬੂਤ ਹੋ ਸਕੇ। ■

## ਪਿੰਡ ਗਾਹਲੜੀ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਨਾਮ ਸਿੰਘ ਦੌਰਾਂਗਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਟਾਹਲੀ ਸਾਹਿਬ, ਪਿੰਡ ਗਾਹਲੜੀ, ਜ਼ਿਲ੍ਹਾ ਗੁਰਦਾਸਪੁਰ ਵਿਖੇ ੧੯ ਅਪ੍ਰੈਲ, ੨੦੨੩ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੩੫੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਅਜੋਕੇ ਸਮਾਜ ਵਿਚ ਆਦਰਸ਼ ਅਧਿਆਪਕ ਦੀ ਭੂਮਿਕਾ

*-ਸ. ਰਣਜੀਤ ਸਿੰਘ**

ਜਿੱਥੇ ਕਿਸੇ ਦੇਸ਼ ਕੌਮ ਦੀ ਮਹਾਨਤਾ ਇਸ ਗੱਲ 'ਤੇ ਨਿਰਭਰ ਕਰਦੀ ਹੈ ਕਿ ਉਸ ਕੋਲ ਕਿੰਨੇ ਉੱਚੇ-ਉੱਚੇ ਪਹਾੜ, ਖੇਤੀ ਲਈ ਆਧੁਨਿਕ ਸਾਧਨ, ਬਹੁਮੁੱਲੀਆਂ ਖਾਨਾਂ, ਵੱਡੇ-ਵੱਡੇ ਕਾਰਖਾਨੇ ਜਾਂ ਸ਼ਕਤੀਸ਼ੀਲ ਫੌਜਾਂ ਹਨ, ਸਗੋਂ ਕੌਮ ਦੀ ਉੱਚਤਾ ਇਸ ਗੱਲ 'ਤੇ ਵੀ ਨਿਰਭਰ ਕਰਦੀ ਹੈ ਕਿ ਉਸ ਕੋਲ ਕਿੰਨੇ ਉੱਚੇ ਤੇ ਸੁੱਚੇ ਆਦਰਸ਼ਾਂ ਵਾਲੇ ਅਧਿਆਪਕ ਹਨ। ਅੱਜ ਦੇ ਪਦਾਰਥਵਾਦੀ ਯੁੱਗ ਵਿਚ ਬਹੁਤੇ ਲੋਕਾਂ ਦਾ ਮਕਸਦ ਵਿੱਦਿਆ ਪ੍ਰਾਪਤ ਕਰ ਕੇ ਵੱਧ ਤੋਂ ਵੱਧ ਧਨ ਕਮਾਉਣਾ ਹੁੰਦਾ ਹੈ। ਭਾਰਤ ਵਰਗੇ ਦੇਸ਼ ਵਿਚ ਜਿੱਥੇ ਬਹੁਤੇ ਲੋਕ ਅਨਪੜ੍ਹ ਹਨ, ਉਥੇ ਅਧਿਆਪਕ ਵਰਗ ਦੀ ਜ਼ਿੰਮੇਵਾਰੀ ਹੋਰ ਵੀ ਵਧ ਜਾਂਦੀ ਹੈ।

ਬੱਚੇ ਦੇ ਮਨੋਵਿਕਾਸ ਵਿਚ ਜਿੱਥੇ ਉਸ ਦਾ ਪਰਿਵਾਰਕ ਜੀਵਨ ਮਾਤਾ- ਪਿਤਾ, ਭੈਣ-ਭਰਾ ਤੇ ਆਲਾ-ਦੁਆਲਾ ਯੋਗਦਾਨ ਪਾਉਂਦਾ ਹੈ, ਉੱਥੇ ਅਧਿਆਪਕ ਦੀ ਭੂਮਿਕਾ ਨੂੰ ਕਿਸੇ ਵੀ ਤਰ੍ਹਾਂ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਨਵਜੰਮਿਆ ਬੱਚਾ ਆਪਣੇ ਨਾਲ ਉੱਚੇ ਗੁਣ ਜਾਂ ਕਦਰਾਂ-ਕੀਮਤਾਂ ਨੂੰ ਨਾਲ ਲੈ ਕੇ ਨਹੀਂ ਆਉਂਦਾ ਬਲਕਿ ਇਨ੍ਹਾਂ ਦੀ ਉਤਪਤੀ ਤੇ ਵਿਕਾਸ ਬਹੁਤ ਹੱਦ ਤਕ ਉਸਨੂੰ ਦਿੱਤੀ ਜਾਣ ਵਾਲੀ ਸਿੱਖਿਆ 'ਤੇ ਨਿਰਭਰ ਕਰਦਾ ਹੈ। ਇਕ ਆਦਰਸ਼ ਅਧਿਆਪਕ ਹੀ ਬੱਚੇ ਦੇ ਸਰੀਰਕ, ਬੌਧਿਕ ਤੇ ਮਾਨਸਿਕ ਵਿਕਾਸ ਨੂੰ ਪ੍ਰਫੁੱਲਿਤ ਕਰਨ ਲਈ ਉਸਨੂੰ ਯੋਗ ਅਗਵਾਈ ਦੇ ਸਕਦਾ ਹੈ।

ਸੰਸਾਰਕ ਵਿੱਦਿਆ ਪ੍ਰਾਪਤੀ ਦਾ ਖੇਤਰ ਹੋਵੇ ਜਾਂ ਅਧਿਆਤਮਕ ਵਿਕਾਸ ਦਾ ਖੇਤਰ ਦੋਹਾਂ ਵਿਚ ਅਧਿਆਪਕ ਦੀ ਅਹਿਮੀਅਤ ਵਿਸ਼ੇਸ਼ ਹੈ। ਕਿਸੇ ਵੀ ਸਿਖਿਆਰਥੀ ਲਈ ਆਪਣੇ ਜੀਵਨ ਦੀ ਉਨਤੀ ਤੇ ਵਿਕਾਸ ਦੀ ਬੁਲੰਦੀ ਤਕ ਪਹੁੰਚਣ ਵਾਸਤੇ ਉਸ ਨੂੰ ਸੁੱਘੜ, ਸੁਚੱਜੇ ਤੇ ਸੁਯੋਗ ਰਹਿਨੁਮਾ ਦੀ ਲੋੜ ਹੁੰਦੀ ਹੈ। ਇਹੋ ਰਹਿਨੁਮਾ ਹੀ ਆਦਰਸ਼ ਅਧਿਆਪਕ ਹੋ ਨਿੱਬੜਦਾ ਹੈ। ਓਅੰਕਾਰੁ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਆਦਰਸ਼ ਅਧਿਆਪਕ ਦੇ ਗੁਣ ਦੱਸਦੇ ਹੋਏ ਫੁਰਮਾਉਂਦੇ ਹਨ ਕਿ ਅਧਿਆਪਕ ਦਾ ਕੰਮ ਕੇਵਲ ਗਿਆਨ ਦੇਣ ਤਕ ਹੀ ਸੀਮਿਤ ਨਹੀਂ ਸਗੋਂ ਉਹ ਆਪ ਵਿੱਦਿਆ ਨੂੰ ਵਿਚਾਰੇ, ਅੰਤਰ ਆਤਮੇ ਆਪੇ ਦੀ ਖੋਜ ਕਰੇ ਅਤੇ ਵਿਦਿਆਰਥੀਆਂ ਵਿਚ ਵੀ ਅਜਿਹੇ ਗੁਣ ਭਰੇ। ਇਸ ਤਰ੍ਹਾਂ ਅੱਖਰੀ ਗਿਆਨ ਪ੍ਰਾਪਤ ਕਰ ਕੇ ਅੱਖਰਾਂ ਦੇ ਮਾਲਕ ਪ੍ਰਭੂ ਨਾਲ ਇਕਮਿਕ ਹੋ ਜਾਵੇ। ਆਪ ਜੀ ਦਾ ਫੁਰਮਾਨ ਹੈ:

*ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਿਜ ਸੁਭਾਇ॥*
*ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੭)*

** ੧੦੫, ਮਾਇਆ ਨਗਰ ਸਿਵਲ ਲਾਈਨਜ਼, ਲੁਧਿਆਣਾ। ਮੋ. ੯੯੧੫੫-੧੫੪੩੬*

ਅਕਾਲ ਪੁਰਖ ਦੀਆਂ ਨਜ਼ਰਾਂ ਵਿਚ ਉਹੀ ਅਧਿਆਪਕ ਪ੍ਰਵਾਨ ਹੈ ਜਿਹੜਾ ਦੁਨਿਆਵੀ ਵਿੱਦਿਆ ਦੇ ਨਾਲ ਨਾਲ ਵਿਦਿਆਰਥੀਆਂ ਨੂੰ ਪ੍ਰਭੂ ਨਾਲ ਜੋੜਦਾ ਹੈ ਤੇ ਉਨ੍ਹਾਂ ਵਿਚ ਉੱਚੇ ਤੇ ਸੁੱਚੇ ਗੁਣ ਪੈਦਾ ਕਰਦਾ ਹੈ। ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ:

*ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ॥*
*ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੮)*

ਜਿਹੜਾ ਅਧਿਆਪਕ ਪ੍ਰਭੂ ਨਾਲੋਂ ਟੁੱਟਿਆ ਹੋਇਆ ਹੈ ਤੇ ਕੇਵਲ ਵਿੱਦਿਆ ਨੂੰ ਰੋਜ਼ੀ ਰੋਟੀ ਦੇ ਸਾਧਨ ਤਕ ਹੀ ਸੀਮਤ ਰੱਖਦਾ ਹੈ ਉਸ ਪ੍ਰਤੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

*ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ॥*
*ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨ ਕਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੮)*

ਇਸ ਬਾਬਤ ਭਗਤ ਕਬੀਰ ਜੀ ਦਾ ਫੁਰਮਾਨ ਹੈ :

*ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੩)*

ਇਕ ਆਦਰਸ਼ ਅਧਿਆਪਕ ਆਪਣੇ ਗਿਆਨ ਅਤੇ ਤਜ਼ਰਬੇ ਦੁਆਰਾ ਅਜੋਕੇ ਸਮਾਜ ਵਿਚਲੀਆਂ ਕੁਰੀਤੀਆਂ ਤੇ ਅੰਧ-ਵਿਸ਼ਵਾਸਾਂ ਨੂੰ ਬੱਚਿਆਂ ਦੇ ਮਨਾਂ ਵਿੱਚੋਂ ਦੂਰ ਕਰ ਸਕਦਾ ਹੈ। ਵਿਗਿਆਨ ਦੀ ਅਥਾਹ ਉੱਨਤੀ ਹੋਣ ਦੇ ਬਾਵਜੂਦ ਸਾਡੇ ਅੱਜ ਦੇ ਸਮਾਜ ਵਿਚ ਬਹੁਤੇ ਸਾਰੇ ਲੋਕ ਅੰਧ-ਵਿਸ਼ਵਾਸਾਂ ਦੀ ਦਲਦਲ ਵਿਚ ਖੁਭੇ ਹੋਏ ਹਨ। ਪੁਰਾਣੀਆਂ ਰਵਾਇਤਾਂ ਤੇ ਰੂੜ੍ਹੀਵਾਦ ਵਿਚਾਰ ਇਸ ਹੱਦ ਤਕ ਲੋਕਾਂ ਦੇ ਦਿਲਾਂ ਤੇ ਦਿਮਾਗਾਂ ਵਿਚ ਵਸ ਚੁੱਕੇ ਹਨ ਕਿ ਉਨ੍ਹਾਂ ਨੂੰ ਇੱਕ ਦਮ ਕੱਢਣਾ ਮਾਨਸਿਕਤਾ 'ਤੇ ਸਿੱਧਾ ਅਸਰ ਪਾਉਣਾ ਹੈ। ਅਧਿਆਪਕ ਨੇ ਕਿਉਂਕਿ ਨਰੋਏ ਤੇ ਸਿਹਤਮੰਦ ਸਮਾਜ ਦੀ ਸਿਰਜਣਾ ਕਰਨੀ ਹੁੰਦੀ ਹੈ ਅਤੇ ਸਮਾਜ ਦੀ ਨਵੀਂ ਪਨੀਰੀ ਉਸ ਦੇ ਹੱਥਾਂ ਵਿਚ ਹੁੰਦੀ ਹੈ। ਇਸ ਲਈ ਉਹ ਨਿਪੁੰਨਤਾ ਦੇ ਨਾਲ ਯੋਗ ਅਗਵਾਈ ਦੇ ਕੇ ਉਨ੍ਹਾਂ ਨੂੰ ਅਜਿਹੇ ਅੰਧ-ਵਿਸ਼ਵਾਸਾਂ ਦੇ ਘੇਰੇ ਵਿੱਚੋਂ ਬਾਹਰ ਕੱਢ ਸਕਦਾ ਹੈ। ਅੱਜ ਦਾ ਪਦਾਰਥਵਾਦੀ ਸਮਾਜ ਜਿਸ ਪਾਸੇ ਜਾ ਰਿਹਾ ਹੈ, ਉਸ ਦਾ ਪ੍ਰਭਾਵ ਬੱਚੇ ਗ੍ਰਹਿਣ ਕੀਤੇ ਬਿਨਾਂ ਨਹੀਂ ਰਹਿ ਸਕਦੇ। ਇੱਕ ਆਦਰਸ਼ ਅਧਿਆਪਕ ਦਾ ਹੀ ਇਹ ਫਰਜ਼ ਬਣ ਜਾਂਦਾ ਹੈ ਕਿ ਉਹ ਆਪਣੀ ਸ਼ਖ਼ਸੀਅਤ ਦੇ ਪ੍ਰਭਾਵ ਦੁਆਰਾ ਬੱਚਿਆਂ ਨੂੰ ਅਜੋਕੇ ਸਮਾਜ ਦੇ ਅਜਿਹੇ ਪ੍ਰਭਾਵ ਤੋਂ ਮੁਕਤ ਕਰੇ।

ਆਪਣੀ ਸਰਵਿਸ ਦੌਰਾਨ (ਬਤੌਰ ਅਧਿਆਪਕ) ਮੈਂ ਆਪਣੀ ਕਲਾਸ ਵਿਚ ਇੱਕ ਵਾਰ ਹਰ ਇੱਕ ਬੱਚੇ ਨੂੰ ਸਲਿੱਪ 'ਤੇ ਇਹ ਲਿਖਣ ਲਈ ਕਿਹਾ ਕਿ ਦੱਸੋ ਵੱਡੇ ਹੋ ਕੇ ਤੁਸੀਂ ਕੀ ਬਣਨਾ ਚਾਹੋਗੇ। ਉਦੋਂ ਇੱਕ ਬੱਚੇ ਦੀ ਸਲਿੱਪ ਪੜ੍ਹ ਕੇ ਹੈਰਾਨੀ ਹੋਈ ਜਿਸ ਨੇ ਸਲਿੱਪ ਤੇ 'ਸਮਗਲਰ' ਲਿਖਿਆ ਸੀ। ਪਤਾ ਲੱਗਾ ਕਿ ਉਹ ਗੁਆਂਢ ਵਿਚ ਰਹਿ ਰਹੇ ਇਕ ਸਮਗਲਰ ਦੇ ਆਲੀਸ਼ਾਨ ਰਹਿਣ-ਸਹਿਣ ਦੇ ਢੰਗ ਤੋਂ ਪ੍ਰਭਾਵਿਤ ਸੀ। ਅਜਿਹੀ ਅਵਸਥਾ ਵਿੱਚੋਂ ਬੱਚੇ ਨੂੰ ਕੱਢਣਾ ਇੱਕ ਆਦਰਸ਼ ਅਧਿਆਪਕ ਦਾ ਮੁਢਲਾ ਫਰਜ਼ ਬਣ ਜਾਂਦਾ ਹੈ।

ਉਹ ਆਪਣੇ ਗਿਆਨ ਦੇ ਬਲਬੂਤੇ ਅਜਿਹੀਆਂ ਸਮਾਜਿਕ ਕੁਰੀਤੀਆਂ ਪ੍ਰਤੀ ਚੇਤੰਨਤਾ ਪੈਦਾ ਕਰ ਸਕਦਾ ਹੈ। ਇੱਕ ਆਦਰਸ਼ ਅਧਿਆਪਕ ਇਸ ਪ੍ਰਤੀ ਵੀ ਸੁਚੇਤ ਹੁੰਦਾ ਹੈ ਕਿ ਬੱਚਾ ਬੁਰੀ ਸੰਗਤ ਵਿਚ ਨਾ ਪਵੇ। ਚੰਗੀ ਸੰਗਤ ਦੀ ਉਸਾਰੀ ਵਿਚ ਅਧਿਆਪਕ ਦੀ ਭੂਮਿਕਾ ਬਹੁਤ ਹੀ ਮਹੱਤਵਪੂਰਨ ਹੈ। ਅਧਿਆਪਕ ਹੀ ਕੌਮ ਤੇ ਸਮਾਜ ਦਾ ਨਿਰਮਾਤਾ ਹੈ। ਇਬਰਾਹਿਮ ਲਿੰਕਨ ਜੋ ਅਮਰੀਕਾ ਦੇ ਰਾਸ਼ਟਰਪਤੀ ਹੋਏ ਹਨ, ਨੇ ਆਪਣੇ ਬੱਚੇ ਦੇ ਅਧਿਆਪਕ ਨੂੰ ਇੱਕ ਪੱਤਰ ਲਿਖਿਆ ਸੀ ਕਿ ਮੈਂ ਆਪਣੇ ਬੱਚੇ ਦਾ ਭਵਿੱਖ ਤੁਹਾਡੇ ਹੱਥਾਂ ਵਿਚ ਸੌਂਪ ਕੇ ਸੁਰਖਰੂ ਹੋ ਗਿਆ ਹਾਂ।

ਬਹੁਤੀ ਪੜ੍ਹਾਈ ਦਾ ਅਕੇਵਾਂ, ਲੋੜੋਂ ਵੱਧ ਘਰ ਦਾ ਕੰਮ (ਹੋਮ ਵਰਕ) ਤੇ ਕੇਵਲ ਕਿਤਾਬੀ ਗਿਆਨ ਬੱਚਿਆਂ ਨੂੰ ਮਾਨਸਿਕ ਰੋਗੀ ਕਰ ਦਿੰਦਾ ਹੈ। ਉਨ੍ਹਾਂ ਦੀ ਸੁਤੰਤਰ ਸੋਚ ਖਤਮ ਹੋ ਜਾਂਦੀ ਹੈ। ਸੁਤੰਤਰ ਸੋਚ ਮੌਲਿਕਤਾ ਦੀ ਜਨਣੀ ਹੈ ਅਤੇ ਮੌਲਿਕਤਾ ਸਿਰਜਣਾਤਮਕਤਾ ਦਾ ਆਧਾਰ ਹੈ। ਸੁਤੰਤਰ ਸੋਚ ਨੂੰ ਉਤਸ਼ਾਹਿਤ ਕਰਨ ਲਈ ਵੱਖ-ਵੱਖ ਦੇਸ਼ਾਂ ਨੇ ਵੱਡੇ-ਵੱਡੇ ਇਨਾਮਾਂ ਦਾ ਐਲਾਨ ਕੀਤਾ ਹੋਇਆ ਹੈ। ਇਕ ਆਦਰਸ਼ ਅਧਿਆਪਕ ਹੀ ਅਜੋਕੇ ਸਮਾਜ ਵਿਚ ਬੱਚਿਆਂ ਨੂੰ ਸੁਤੰਤਰ ਸੋਚ ਲਈ ਉਤਸ਼ਾਹਿਤ ਕਰ ਸਕਦਾ ਹੈ। ਬੱਚਾ ਕਈ ਵਾਰ ਅਜੀਬ ਕਿਸਮ ਦੇ ਸੁਆਲ ਪੁੱਛਦਾ ਹੈ। ਅਜਿਹੀ ਅਵਸਥਾ ਵਿਚ ਅਧਿਆਪਕ ਨੂੰ ਠਰੰਮੇ ਤੋਂ ਕੰਮ ਲੈਣਾ ਚਾਹੀਦਾ ਹੈ। ਜਦੋਂ ਜਗਿਆਸਾ ਮਰ ਜਾਵੇ ਜਾਂ ਮਾਰ ਦਿੱਤੀ ਜਾਵੇ ਤਾਂ ਨਿਰਪੱਖ ਸੋਚ ਵੀ ਬੰਦ ਹੋ ਜਾਂਦੀ ਹੈ ਤੇ ਬੱਚੇ ਦਾ ਵਿਕਾਸ ਰੁਕ ਜਾਂਦਾ ਹੈ। ਜਿਵੇਂ ਅਪਾਹਜ਼ ਵਿਅਕਤੀ ਆਪਣੇ ਪੈਰਾਂ ਦੀ ਥਾਂ ਭੌੜੀਆਂ ਦੇ ਸਹਾਰੇ ਹੋ ਜਾਂਦਾ ਹੈ। ਇਸੇ ਤਰ੍ਹਾਂ ਆਪਣੀ ਸੋਚ ਤੋਂ ਕੰਮ ਨਾ ਲੈਣ ਵਾਲਾ ਵਿਅਕਤੀ ਹੋਰਨਾਂ ਦੀ ਸੋਚਣੀ 'ਤੇ ਨਿਰਭਰ ਹੋ ਜਾਂਦਾ ਹੈ। ਇੱਕ ਆਦਰਸ਼ ਅਧਿਆਪਕ ਸੋਚ ਦਾ ਵਾਤਾਵਰਨ ਪੈਦਾ ਕਰ ਸਕਦਾ ਹੈ। ਸੋਚਣ ਦੀ ਸਿਖਲਾਈ ਲਈ ਨਿਯਮਤ ਪਾਠਕ੍ਰਮ ਦੀ ਲੋੜ ਨਹੀਂ ਹੁੰਦੀ।

ਬੱਚਿਆਂ ਨੂੰ ਕਹਾਣੀ ਸੁਣਾਉਂਦਿਆਂ ਹੀ ਉਨ੍ਹਾਂ ਦੀ ਬੌਧਿਕਤਾ ਨੂੰ ਟੁੰਬਿਆ ਜਾ ਸਕਦਾ ਹੈ। ਕਾਂ ਤੇ ਲੂੰਬੜੀ ਵਾਲੀ ਕਹਾਣੀ ਵਿਚ ਪੁੱਛਿਆ ਜਾ ਸਕਦਾ ਹੈ ਕਿ ਜੇ ਕਾਂ ਲੂੰਬੜੀ ਦੀਆਂ ਗੱਲਾਂ ਵਿਚ ਨਾ ਆ ਕੇ ਆਪਣੀ ਚੁੰਝ ਨਾ ਖੋਲ੍ਹਦਾ ਤਾਂ ਕੀ ਹੁੰਦਾ? ਸ਼ੇਰ ਤੇ ਚੂਹੇ ਦੀ ਕਹਾਣੀ ਵਿਚ ਜੇ ਚੂਹਾ ਜਾਲ ਨਾ ਕੱਟਦਾ ਤਾਂ ਕੀ ਹੁੰਦਾ? ਬੱਚਿਆਂ ਤੋਂ ਅਜਿਹੇ ਸੁਆਲ ਪੁੱਛੇ ਜਾ ਸਕਦੇ ਹਨ ਜਿਸ ਤੋਂ ਉਨ੍ਹਾਂ ਦੀ ਮਾਨਸਿਕਤਾ ਨੂੰ ਛੋਹਿਆ ਜਾ ਸਕਦਾ ਹੋਵੇ। ਬੱਚਿਆਂ ਨੂੰ ਇਹ ਪੁੱਛਿਆ ਜਾ ਸਕਦਾ ਹੈ ਕਿ ਜੇ ਤੁਹਾਨੂੰ ਸਕੂਲ ਵੱਲੋਂ ੧੦੦ ਰੁਪਏ ਦਿੱਤੇ ਜਾਣ ਤਾਂ ਕੀ ਕਰੋਗੇ?

ਬੱਚਿਆਂ ਨੂੰ 'ਜੇ' ਵਾਲੇ ਸਵਾਲ ਕਰ ਕੇ ਉਨ੍ਹਾਂ ਦੇ ਵਿਕਾਸ ਵਿਚ ਵਾਧਾ ਕੀਤਾ ਜਾ ਸਕਦਾ ਹੈ ਜਿਵੇਂ ਕਿ ਸਾਰੀਆਂ ਕਾਰਾਂ ਦਾ ਰੰਗ ਨੀਲਾ ਹੋ ਜਾਵੇ ਤਾਂ ਕੀ ਹੋਵੇਗਾ? ਜੇ ਸਾਰੇ ਲੋਕ ਹੋਟਲ ਵਿਚ ਹੀ ਖਾਣਾ ਖਾਇਆ ਕਰਨ ਤਾਂ ਕੀ ਹੋਵੇਗਾ? ਜੇ ਸਕੂਲ ਇੱਕ ਸਾਲ ਲਈ ਬੰਦ ਕਰ ਦਿੱਤੇ ਜਾਣ ਤਾਂ ਤੁਸੀਂ ਕੀ ਮਹਿਸੂਸ ਕਰੋਗੇ? ਅਜਿਹੇ ਸੁਆਲਾਂ ਦੇ ਜਵਾਬ ਤੋਂ ਬੱਚਿਆਂ ਦੀ ਮਾਨਸਿਕਤਾ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਅੰਤ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਜੇ ਅਜੋਕੇ ਸਮਾਜ ਵਿਚ ਕ੍ਰਾਂਤੀ ਆ ਸਕਦੀ ਹੈ ਤਾਂ ਉਹ ਕੇਵਲ ਆਦਰਸ਼ ਅਧਿਆਪਕ ਹੀ ਲਿਆ ਸਕਦੇ ਹਨ।

■

ਕਵਿਤਾ

# ਸ਼ਹੀਦ ਭਾਈ ਮਨੀ ਸਿੰਘ

ਕਰਨਲ ਪ੍ਰਤਾਪ ਸਿੰਘ*

ਮਨੀ ਸਿੰਘ ਸ਼ਹੀਦ ਦੀ ਗੱਲ ਕਰਸਾਂ ਸਾਰੇ ਸੁਣਿਓ ਨਾਲ ਧਿਆਨ ਭਾਈ ,
ਵਿਚ ਸੰਸਾਰ ਦੇ ਹੋਏ ਪੈਦਾ ਮਾਈ ਦਾਸ ਸੀ ਪਿਤਾ ਦਾ ਨਾਮ ਭਾਈ ।
ਬਾਰ੍ਹਾਂ ਭਾਈ ਸਨ ਇਹ ਮਹਾਨ ਯੋਧੇ ਗੁਰੂ ਘਰ ਦੇ ਸਨ ਸੇਵਾਦਾਰ ਭਾਈ ।
ਗਿਆਰ੍ਹਾਂ ਵਿਚ ਲੜਾਈਆਂ ਸ਼ਹੀਦ ਹੋਏ ਨਾਲ ਸਿੱਖੀ ਦੇ ਸੀ ਪਿਆਰ ਭਾਈ ।
ਭਾਈ ਦਿਆਲਾ ਸੀ ਇਨ੍ਹਾਂ ਦਾ ਸਕਾ ਵੀਰਾ ਜਿਸਨੂੰ ਦੇਗ 'ਚ ਸੀ ਦਿੱਤਾ ਉਬਾਲ ਭਾਈ ।
ਗੁਰੂ ਘਰ ਦੀ ਸੇਵਾ ਸਭ ਰਹੇ ਕਰਦੇ ਸਿੱਖੀ ਰੱਖੀ ਸੀ ਇਨ੍ਹਾਂ ਸੰਭਾਲ ਭਾਈ ।
ਦਸਮ ਪਿਤਾ ਦੀ ਸ਼ਰਨ ਵਿਚ ਆਪ ਆ ਕੇ ਬਣ ਗਏ ਸਨ ਵੱਡੇ ਵਿਦਵਾਨ ਭਾਈ ,
ਸਭ ਬਾਣੀਆਂ ਕੰਠ ਸਨ ਕਰ ਲਈਆਂ ਹਾਸਲ ਕਰ ਲਿਆ ਸੀ ਪੂਰਾ ਗਿਆਨ ਭਾਈ ।
ਲੜਿਆ ਯੁੱਧ ਭੰਗਾਣੀ ਦਾ ਸਿੰਘ ਸੂਰੇ ਵੱਡੇ ਵੱਡੇ ਦੁਸ਼ਮਣ ਦਿੱਤੇ ਮਾਰ ਭਾਈ ,
ਜਦੋਂ ਵਾਹੀ ਤਲਵਾਰ ਨਦੌਣ ਅੰਦਰ, ਓਥੇ ਦੁਸ਼ਮਣਾਂ ਦੀ ਹੋਈ ਹਾਰ ਭਾਈ ।
ਦਲੇਰੀ ਸਿੰਘ ਦੀ ਵੇਖੀ ਗੁਰੂ ਮੇਰੇ ਉਪਾਧੀ ਦੇ ਦਿਵਾਨ ਬਣਾ ਦਿੱਤਾ ,
ਦਿੱਤਾ ਥਾਪੜਾ ਸਿੰਘ ਨੂੰ ਗੁਰੂ ਜੀ ਨੇ ਮਨੀ ਸਿੰਘ ਮਹਾਨ ਬਣਾ ਦਿੱਤਾ ।
ਕਥਾਵਾਚਕ ਬਣ ਗਏ ਸਨ ਬਹੁਤ ਵੱਡੇ ਸਾਰੀ ਸੰਗਤ ਨੂੰ ਕਥਾ ਸੁਣਾਂਵਦੇ ਸਨ,
ਕਥਾ ਸੁਣ ਕੇ ਭਾਈ ਮਨੀ ਸਿੰਘ ਕੋਲੋਂ ਸਾਰੇ ਸਿੱਖ ਨਿਹਾਲ ਹੋ ਜਾਂਵਦੇ ਸਨ।
ਅੰਮ੍ਰਿਤਸਰ ਦੇ ਸਿੱਖਾਂ ਦੀ ਬੇਨਤੀ 'ਤੇ ਹਰਿਮੰਦਰ ਸਾਹਿਬ ਦੇ ਗ੍ਰੰਥੀ ਥਾਪ ਦਿੱਤਾ ,
ਕੀਤੀ ਸੇਵਾ ਗ੍ਰੰਥੀ ਦੀ ਆਪ ਆ ਕੇ ਵਾਹਿਗੁਰੂ ਸੇਵਾ ਦਾ ਵਰ ਸੀ ਆਪ ਦਿੱਤਾ ।
ਚੌਧਰੀ ਦੇਵੇ ਨਾਲ ਅੰਮ੍ਰਿਤਸਰ ਯੁੱਧ ਹੋਇਆ ਓਥੇ ਦੇਵੇ ਦੀ ਹੋਈ ਸੀ ਹਾਰ ਭਾਈ ,
ਡਾਢਢੀ ਵਾਹੀ ਤੇਗ ਸੀ ਖਾਲਸੇ ਨੇ ਫੌਜ ਦੁਸ਼ਮਣ ਦੀ ਦਿੱਤੀ ਸੀ ਮਾਰ ਭਾਈ ।
ਭਾਈ ਸਾਹਿਬ ਨੇ ਸੋਚਿਆ ਰਲ ਮਿਲ ਕੇ ਅੰਮ੍ਰਿਤਸਰ ਦੀਵਾਲੀ ਮਨਾਈ ਜਾਵੇ,
ਸਾਰੇ ਸਿੱਖਾਂ ਨੂੰ 'ਕੱਠੇ ਕਰ ਇਕ ਥਾਂ ਸੁਲਹਾ ਉਨ੍ਹਾਂ ਦੇ ਵਿਚ ਕਰਵਾਈ ਜਾਵੇ।
ਜਕਰੀਆ ਖਾਂ ਨੇ ਆਗਿਆ ਦੇ ਦਿੱਤੀ ਰੁਪੱਈਆ ਦਸ ਹਜ਼ਾਰ ਸੀ ਮੰਗ ਲਿਆ,
ਬੜਾ ਚਲਾਕ ਤੇ ਜਾਲਮ ਸੀ ਉਹ ਬੰਦਾ ਸਿੱਖਾਂ ਨੂੰ ਮਾਰਨ ਦਾ ਲੱਭ ਉਸ ਢੰਗ ਲਿਆ
ਭਾਈ ਸਾਹਿਬ ਨੂੰ ਮਿਲ ਗਈ ਸੂਹ ਇਸਦੀ ਆਉਣੋਂ ਸਿੱਖਾਂ ਨੂੰ ਮਨ੍ਹਾ ਸੀ ਕਰ ਦਿੱਤਾ ,
ਭਾਈ ਸਾਹਿਬ ਪੈਸੇ ਨਾਂ ਦੇ ਸਕੇ ਫੜ ਮੁਗ਼ਲਾਂ ਨੇ ਜੇਲ੍ਹ ਵਿਚ ਪਾ ਦਿੱਤਾ ।
ਕਰਨਾ ਸੀ ਸ਼ਹੀਦ ਉਨ੍ਹਾਂ ਸਿੰਘ ਤਾਈਂ ਕਤਲ ਕਰਨ ਦਾ ਫਤਵਾ ਸੀ ਲਾ ਦਿੱਤਾ ।
ਬੰਦ ਬੰਦ ਕੱਟ ਕੇ ਸੀ ਸ਼ਹੀਦ ਕੀਤਾ ਸ਼ਾਂਤ ਰਹਿ ਸਰੀਰ ਕਟਵਾ ਰਿਹਾ ਸੀ,
ਕੰਬਦਾ ਪਿਆ ਜੱਲਾਦ ਸੀ ਉਸ ਵੇਲੇ ਜੁਲਮ ਕਰਦਾ ਹੋਇਆ ਘਬਰਾ ਰਿਹਾ ਸੀ।
ਮਿੱਠਾ ਕਰਕੇ ਮੰਨਿਆ ਭਾਣਿਆਂ ਨੂੰ ਭਾਈ ਸਾਹਿਬ ਸ਼ਹੀਦੀ ਪਾ ਗਏ ਸੀ
ਜਾਨ ਵਾਰ ਦਿੱਤੀ ਸਿਦਕ ਤੋਂ ਨਾ ਡੋਲੇ ਸ਼ਾਨ ਸਿੱਖੀ ਦੀ ਉਹ ਵਧਾ ਗਏ ਸੀ।
ਆਖੇ ਪ੍ਰਤਾਪ ਸਿੰਘ ਸ਼ਹੀਦਾਂ 'ਤੇ ਮਾਣ ਸਾਨੂੰ ਸੋਹਣਾ ਮਰਨ ਦਾ ਢੰਗ ਸਿਖਾ ਗਏ
ਸੀ, ਸਿੱਖ ਕੌਮ ਦੀ ਚੜ੍ਹਦੀ ਕਲਾ ਖਾਤਰ ਹੱਸ ਹੱਸ ਸ਼ਹੀਦੀਆਂ ਪਾ ਗਏ ਸੀ।

*#੮੧੧, ਗਾਰਡਨ ਇਨਕਲੇਵ, ਜੀ.ਟੀ. ਰੋਡ, ਸ੍ਰੀ ਅੰਮ੍ਰਿਤਸਰ-੧੪੩੫੦੧; ਮੋ. +੯੧੭੮੮੮੪੪੭੮੭੫

ਬਾਲ ਕਵਿਤਾ

# ਸ਼੍ਰੋਮਣੀ ਕਮੇਟੀ ਦਾ ਮੈਂ ਕਰਾਂ ਧੰਨਵਾਦ

*-ਸ. ਸੁਖਦੀਪ ਸਿੰਘ ਲੀਲ**

*ਏਸ ਸੰਸਥਾ ਨੇ ਕੰਮ ਕੀਤੇ ਬੇਹਿਸਾਬ*
*ਸ਼੍ਰੋਮਣੀ ਕਮੇਟੀ ਦਾ ਮੈਂ ਕਰਾਂ ਧੰਨਵਾਦ*
*ਸ਼੍ਰੋਮਣੀ ਕਮੇਟੀ ਦਾ ਮੈਂ . . .*

*ਉੱਨੀ ਸੌ ਵੀਹ ਵਿਚ ਹੋਂਦ 'ਚ ਸੀ ਆਈ*
*ਭਲਾ ਸਭਨਾ ਦਾ ਮੰਗੇ ਕੀਤੀ ਸਦਾ ਹੀ ਭਲਾਈ*
*ਹਰ ਇਕ ਦੀ ਏ ਸੁਣ ਲੈਂਦੀ ਫਰਿਆਦ*
*ਸ਼੍ਰੋਮਣੀ ਕਮੇਟੀ ਦਾ ਮੈਂ . . .*

*ਗੁਰੂਘਰਾਂ ਦਾ ਹੈ ਪ੍ਰਬੰਧ ਏ ਚਲਾਉਂਦੀ*
*ਇਕ ਇਕ ਪੈਸਾ ਸਹੀ ਥਾਂ ਉੱਤੇ ਲਾਉਂਦੀ*
*ਕੈਂਸਰ ਦੇ ਪੀੜਤਾਂ ਨੇ ਲਿਆ ਏਹਤੋਂ ਲਾਭ*
*ਸ਼੍ਰੋਮਣੀ ਕਮੇਟੀ ਦਾ ਮੈਂ . . .*

*ਲੱਖਾਂ ਹੀ ਲੋਕਾਂ ਨੂੰ ਏਹਨੇ ਦਿੱਤਾ ਰੋਜਗਾਰ*
*ਸੁਣ ਲੈਂਦੀ ਲੋੜਵੰਦਾਂ ਦੀ ਪੁਕਾਰ*
*ਸਾਰੀ ਹੀ ਮਨੁੱਖਤਾ ਲਈ ਜਗਦਾ ਚਿਰਾਗ*
*ਸ਼੍ਰੋਮਣੀ ਕਮੇਟੀ ਦਾ ਮੈਂ . . .*

*ਪਾਇਆ ਸਿੱਖਿਆ ਦੇ ਖੇਤਰ 'ਚ ਵੱਡਾ ਯੋਗਦਾਨ*
*ਖੋਲੇ ਕਾਲਜ, ਸਕੂਲ ਕੰਮ ਕੀਤੇ ਨੇ ਮਹਾਨ*
*ਯੂਨੀਵਰਸਿਟੀਆਂ ਲਾਉਣ ਅੱਗੇ ਵਧਣ ਦੀ ਜਾਗ*
*ਸ਼੍ਰੋਮਣੀ ਕਮੇਟੀ ਦਾ ਮੈਂ . . .*

*ਕਿਰਪਾ ਗੁਰਾਂ ਦੀ ਸੰਗਤ ਦਾ ਸਹਿਯੋਗ*
*ਕਰ ਸਿੱਖੀ ਪ੍ਰਚਾਰ ਪਾਵੇ ਨਸ਼ਿਆਂ ਦਾ ਭੋਗ*
*ਕੁਦਰਤੀ ਆਫਤਾਂ 'ਚ ਏਹਦਾ ਨਾ ਜਵਾਬ*
*ਸ਼੍ਰੋਮਣੀ ਕਮੇਟੀ ਦਾ ਮੈਂ . . .*

*ਦਾਸ ਸੇਵਾਦਾਰ ਦੀ ਡਿਊਟੀ ਆ ਨਿਭਾਉਂਦਾ*
*ਗੁਰੂ ਰਾਮਦਾਸ ਛਬੀਲ ਉੱਤੇ ਹਾਜ਼ਰੀਆਂ ਲਾਉਂਦਾ*
*ਸੰਗਤ ਦੇ ਲਈ ਚੰਗੇ ਕਰਦੀ ਏ ਕਾਜ*
*ਸ਼੍ਰੋਮਣੀ ਕਮੇਟੀ ਦਾ ਮੈਂ ਕਰਾਂ ਧੰਨਵਾਦ।*

* ਛਬੀਲ, ਗੁਰੂ ਰਾਮਦਾਸ ਨਿਵਾਸ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ।




# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿੱਦਿਅਕ ਅਦਾਰਿਆਂ ਦੇ ਧਾਰਮਿਕ ਅਧਿਆਪਕਾਂ ਦਾ ਪੰਜ ਦਿਨਾਂ ਕੈਂਪ ਆਯੋਜਿਤ

ਸੁਲਤਾਨਪੁਰ ਲੋਧੀ, ੨ ਜੁਲਾਈ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਰਮ ਪ੍ਰਚਾਰ ਕਮੇਟੀ ਦੇ ਪ੍ਰਬੰਧ ਹੇਠ ਚਲਾਏ ਜਾ ਰਹੇ ਸਿੱਖ ਮਿਸ਼ਨਰੀ ਕਾਲਜਾਂ, ਗੁਰਮਤਿ ਅਕੈਡਮੀਆਂ ਤੇ ਵਿਦਿਆਲਿਆਂ ਦੇ ਅਧਿਆਪਕਾਂ ਦਾ "ਗੁਰਮਤਿ ਸਿੱਖਿਆ ਅਤੇ ਅਧਿਆਪਨ ਸੇਧਾਂ" ਵਿਸ਼ੇ ਤਹਿਤ ਪੰਜ ਰੋਜ਼ਾ ਕੈਂਪ ਸ੍ਰੀ ਗੁਰੂ ਹਰਿਕ੍ਰਿਸ਼ਨ ਸੀਨੀਅਰ ਸੈਕੰਡਰੀ ਪਬਲਿਕ ਸਕੂਲ ਸੁਲਤਾਨਪੁਰ ਲੋਧੀ ਵਿਖੇ ਲਗਾਇਆ ਗਿਆ। ਇਸ ਕੈਂਪ ਦੌਰਾਨ ਵੱਖ-ਵੱਖ ਸਿੱਖ ਵਿਦਵਾਨਾਂ ਨੇ ਧਾਰਮਿਕ ਅਧਿਆਪਕਾਂ ਨਾਲ ਗੁਰਮਤਿ ਸਿੱਖਿਆ ਅਤੇ ਅਧਿਆਪਨ ਖੇਤਰ ਬਾਰੇ ਵਿਚਾਰ ਸਾਂਝੇ ਕੀਤੇ। ਕੈਂਪ ਦੀ ਸਮਾਪਤੀ ਸਮੇਂ ਆਯੋਜਿਤ ਕੀਤੇ ਗਏ ਸਮਾਗਮ 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਆਲ ਇੰਡੀਆ ਧਰਮ ਪ੍ਰਚਾਰ ਵਿੰਗ ਦੇ ਮੁਖੀ ਭਾਈ ਰਜਿੰਦਰ ਸਿੰਘ ਮਹਿਤਾ, ਸ. ਸੁਖਵਰਸ਼ ਸਿੰਘ ਪੰਨੂ, ਮੈਂਬਰ, ਧਰਮ ਪ੍ਰਚਾਰ ਕਮੇਟੀ, ਇੰਜੀਨੀਅਰ ਸ. ਸਵਰਨ ਸਿੰਘ, ਸਕੱਤਰ ਸ ਬਲਵਿੰਦਰ ਸਿੰਘ ਕਾਹਲਵਾਂ ਵਿਸ਼ੇਸ਼ ਤੌਰ 'ਤੇ ਪਹੁੰਚੇ।

ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਵਿਦਿਆਰਥੀਆਂ ਨੂੰ ਧਰਮ ਦੀ ਸਿੱਖਿਆ ਦੇਣੀ ਵੱਡਾ ਕਾਰਜ ਹੈ ਅਤੇ ਇਸ ਖੇਤਰ ਦੇ ਅਧਿਆਪਕਾਂ ਦੀ ਜ਼ਿੰਮੇਵਾਰੀ ਆਮ ਅਧਿਆਪਕਾਂ ਤੋਂ ਅਹਿਮ ਹੈ। ਪ੍ਰਚਾਰਕ, ਰਾਗੀ, ਢਾਡੀ ਸਿੱਖ ਕੌਮ ਦੀ ਸੇਵਾ ਲਈ ਤਿਆਰ ਕਰਨੇ ਵੱਡਾ ਕੌਮੀ ਫ਼ਰਜ਼ ਹੈ। ਇਸ ਜ਼ਿੰਮੇਵਾਰੀ ਨੂੰ ਹੋਰ ਪੁਖ਼ਤਗੀ ਨਾਲ ਨਿਭਾਉਣ ਲਈ ਸਮੇਂ ਦੀਆਂ ਤਰਜੀਹਾਂ ਅਤੇ ਮੌਜੂਦਾ ਕੌਮੀ ਮਸਲਿਆਂ ਬਾਰੇ ਸਹੀ ਦਿਸ਼ਾ ਵਿਚ ਅੱਗੇ ਵਧਣ ਲਈ ਅਜਿਹੇ ਰਿਫਰੈਸ਼ਰ ਕੋਰਸ ਅਤੇ ਕੈਂਪ ਮਹੱਤਵਪੂਰਨ ਸਾਬਤ ਹੁੰਦੇ ਹਨ। ਜੇਕਰ ਸਿੱਖੀ ਪ੍ਰਚਾਰ ਲਈ ਕਾਰਜਸ਼ੀਲ ਹਰ ਸੰਸਥਾ ਕੌਮੀ ਮਸਲਿਆਂ 'ਤੇ ਇੱਕ ਰਾਇ ਬਣਾ ਕੇ ਤੁਰੇਗੀ ਤਾਂ ਸਿੱਖਿਆ ਪ੍ਰਾਪਤ ਕਰਨ ਵਾਲੀ ਪ੍ਰਚਾਰਕ ਸ਼੍ਰੇਣੀ ਕੌਮੀ ਚੁਣੌਤੀਆਂ ਦਾ ਟਾਕਰਾ ਇੱਕਸੁਰ ਹੋ ਕੇ ਕਰ ਸਕੇਗੀ। ਐਡਵੋਕੇਟ ਧਾਮੀ ਨੇ ਕਿਹਾ ਕੀ ਅਜਿਹੇ ਗੁਰਮਤਿ ਰਿਫਰੈਸ਼ਰ ਕੈਂਪ ਹਰ ਸਾਲ ਲਗਾਏ ਜਾਂਦੇ ਰਹਿਣਗੇ ਤਾਂ ਜੋ ਕੌਮੀ ਚੁਣੌਤੀਆਂ ਲਈ ਭਵਿੱਖੀ ਯੋਜਨਾਵਾਂ ਮਿਲ ਬੈਠ ਕੇ ਤਿਆਰ ਕੀਤੀਆਂ ਜਾ ਸਕਣ।

ਇਸ ਮੌਕੇ ਭਾਈ ਰਜਿੰਦਰ ਸਿੰਘ ਮਹਿਤਾ, ਸ. ਸੁਖਵਰਸ਼ ਸਿੰਘ ਪੰਨੂ, ਸ. ਬਲਵਿੰਦਰ ਸਿੰਘ ਕਾਹਲਵਾਂ ਤੇ ਇੰਜੀਨੀਅਰ ਸ. ਸਵਰਨ ਸਿੰਘ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਮੀਤ ਸਕੱਤਰ ਪ੍ਰੋ. ਸੁਖਦੇਵ ਸਿੰਘ, ਗੁਰਦੁਆਰਾ ਬੇਰ ਸਾਹਿਬ ਦੇ ਮੈਨੇਜਰ ਸ.

ਜਰਨੈਲ ਸਿੰਘ, ਮੁੱਖ ਗ੍ਰੰਥੀ ਭਾਈ ਸਤਨਾਮ ਸਿੰਘ, ਪ੍ਰਿੰਸੀਪਲ ਬੀਬੀ ਮਨਜੀਤ ਕੌਰ, ਪ੍ਰਿੰ. ਰਾਜਪਾਲ ਸਿੰਘ, ਪ੍ਰਿੰ. ਰਵਿੰਦਰ ਸਿੰਘ ਖਾਲਸਾ, ਕੈਂਪ ਦੇ ਕੋ-ਆਰਡੀਨੇਟਰ ਪ੍ਰਿੰ. ਜਸਵੰਤ ਸਿੰਘ, ਭਾਈ ਸੁਖਪਾਲ ਸਿੰਘ ਪ੍ਰਚਾਰਕ, ਇੰਚਾਰਜ ਸ. ਕਰਤਾਰ ਸਿੰਘ, ਸ. ਨਿਰੰਜਨ ਸਿੰਘ, ਸ. ਭੁਪਿੰਦਰ ਸਿੰਘ, ਸ. ਸਮਸ਼ੇਰ ਸਿੰਘ ਅਤੇ ਮਿਸ਼ਨਰੀ ਕਾਲਜਾਂ ਤੇ ਵਿਦਿਆਲਿਆਂ ਦੇ ਪ੍ਰਿੰਸੀਪਲ, ਇੰਚਾਰਜ, ਪ੍ਰੋਫ਼ੈਸਰ ਸਾਹਿਬਾਨ ਹਾਜ਼ਰ ਸਨ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੜ੍ਹ ਪੀੜਤਾਂ ਦੀ ਮਦਦ ਲਈ ਅੱਗੇ ਆਈ

ਸ੍ਰੀ ਅੰਮ੍ਰਿਤਸਰ, ੧੦ ਜੁਲਾਈ- ਬੀਤੇ ਦਿਨਾਂ ਤੋਂ ਪੈ ਰਹੇ ਭਾਰੀ ਮੀਂਹ ਕਾਰਨ ਬਣੀ ਹੜ੍ਹ ਦੀ ਸਥਿਤੀ ਨੂੰ ਵੇਖਦਿਆਂ ਸਿੱਖ ਕੌਮ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੀੜਤਾਂ ਦੀ ਮਦਦ ਲਈ ਅੱਗੇ ਆਈ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹੜ੍ਹ ਪੀੜਤਾਂ ਲਈ ਰਿਹਾਇਸ਼, ਲੰਗਰ ਅਤੇ ਹੋਰ ਲੋੜੀਂਦੀਆਂ ਵਸਤਾਂ ਮੁਹੱਈਆ ਕਰਵਾਉਣ ਲਈ ਪ੍ਰਬੰਧ ਕੀਤੇ ਗਏ ਹਨ। ਵੱਖ-ਵੱਖ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਵਿਖੇ ਸਰਾਵਾਂ ਅੰਦਰ ਹੜ੍ਹ ਪ੍ਰਭਾਵਿਤ ਲੋਕਾਂ ਨੂੰ ਮੁਫ਼ਤ ਕਮਰੇ ਮੁਹੱਈਆ ਕਰਵਾਉਣ ਦੇ ਨਾਲ-ਨਾਲ ਪ੍ਰਭਾਵਿਤ ਇਲਾਕਿਆਂ ਵਿਚ ਲੰਗਰ ਅਤੇ ਹੋਰ ਵਸਤਾਂ ਦੀ ਵਿਵਸਥਾ ਕੀਤੀ ਜਾ ਰਹੀ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਹੈ ਕਿ ਮਾਨਵਤਾ ਨਾਲ ਮੁਸ਼ਕਲ ਸਮੇਂ 'ਤੇ ਖੜ੍ਹਨਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਰਵਾਇਤ ਰਹੀ ਹੈ ਅਤੇ ਗੁਰੂ ਦਰਸਾਏ ਮਾਰਗ 'ਤੇ ਚੱਲਦਿਆਂ ਸਿੱਖ ਸੰਸਥਾ ਹਰ ਕੁਦਰਤੀ ਆਫ਼ਤ ਸਮੇਂ ਲੋਕਾਈ ਲਈ ਮਦਦਗਾਰ ਬਣੀ ਹੈ। ਉਨ੍ਹਾਂ ਆਖਿਆ ਕਿ ਮੌਜੂਦਾ ਸਮੇਂ ਵੀ ਹੜ੍ਹ ਪ੍ਰਭਾਵਿਤ ਲੋਕਾਂ ਨੂੰ ਰਾਹਤ ਸੇਵਾਵਾਂ ਦੇਣ ਲਈ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕਾਂ ਨੂੰ ਆਖਿਆ ਗਿਆ ਹੈ। ਵੱਖ-ਵੱਖ ਜ਼ਿਲ੍ਹਿਆਂ ਵਿਚ ੨੫ ਤੋਂ ਵੱਧ ਗੁਰਦੁਆਰਾ ਸਾਹਿਬਾਨ ਅੰਦਰ ਕੇਂਦਰ ਸਥਾਪਿਤ ਕੀਤੇ ਗਏ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਵਾਲੇ ਹਰ ਗੁਰਦੁਆਰਾ ਸਾਹਿਬ ਦੀਆਂ ਸਰਾਵਾਂ ਅੰਦਰ ਹੜ੍ਹ ਪੀੜਤਾਂ ਨੂੰ ਮੁਫ਼ਤ ਕਮਰੇ ਦੇਣ ਦਾ ਫੈਸਲਾ ਕੀਤਾ ਗਿਆ ਹੈ। ਇਸ ਦੇ ਨਾਲ ਹੀ ਹੜ੍ਹ ਪ੍ਰਭਾਵਿਤ ਇਲਾਕਿਆਂ ਵਿਚ ਗੁਰਦੁਆਰਾ ਸਾਹਿਬਾਨ ਤੋਂ ਲੰਗਰ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਉਨ੍ਹਾਂ ਦੱਸਿਆ ਕਿ ਸ੍ਰੀ ਅਨੰਦਪੁਰ ਸਾਹਿਬ ਨਾਲ ਸੰਬੰਧਿਤ ਵੱਖ-ਵੱਖ ਗੁਰਦੁਆਰਾ ਸਾਹਿਬਾਨ ਤੋਂ ਰਾਹਤ ਕਾਰਜ ਸ਼ੁਰੂ ਕਰ ਦਿੱਤੇ ਗਏ ਸਨ ਅਤੇ ਬਾਕੀ ਗੁਰੂ-ਘਰਾਂ ਤੋਂ ਵੀ ਸੇਵਾਵਾਂ ਅਰੰਭ ਦਿੱਤੀਆਂ ਗਈਆਂ ਹਨ। ਉਨ੍ਹਾਂ ਇਹ ਵੀ ਕਿਹਾ ਕਿ ਜੇਕਰ ਲੋੜ ਪਈ ਤਾਂ ਮੈਡੀਕਲ ਸੇਵਾਵਾਂ ਵੀ ਦਿੱਤੀਆਂ ਜਾਣਗੀਆਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਸੰਗਤ ਨੂੰ ਅਪੀਲ ਕੀਤੀ ਕਿ ਉਹ ਲੋੜਵੰਦਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਿੱਤੀਆਂ ਜਾ ਰਹੀਆਂ ਸੇਵਾਵਾਂ ਬਾਰੇ ਜਾਗਰੂਕ ਕਰਨ,

ਤਾਂ ਜੋ ਪੀੜਤ ਲੋਕ ਇਨ੍ਹਾਂ ਸੇਵਾਵਾਂ ਦਾ ਲਾਭ ਲੈ ਸਕਣ। ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਔਖੀ ਘੜੀ 'ਚ ਮਾਨਵਤਾ ਦੇ ਨਾਲ ਹੈ ਅਤੇ ਆਪਣਾ ਬਣਦਾ ਫ਼ਰਜ਼ ਨਿਭਾਉਣ ਤੋਂ ਪਿੱਛੇ ਨਹੀਂ ਹਟੇਗੀ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਯੂਨੀਫਾਰਮ ਸਿਵਿਲ ਕੋਡ ਵਿਰੁੱਧ ਕਰੜਾ ਵਿਰੋਧ ਜਤਾਇਆ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਭਾਜਪਾ ਦੀ ਅਗਵਾਈ ਵਾਲੀ ਕੇਂਦਰ ਸਰਕਾਰ ਵੱਲੋਂ ਪ੍ਰਸਤਾਵਤ ਯੂਨੀਫਾਰਮ ਸਿਵਿਲ ਕੋਡ (ਯੂਸੀਸੀ) ਨੂੰ ਦੇਸ਼ ਅੰਦਰ ਗ਼ੈਰ-ਜ਼ਰੂਰੀ ਕਰਾਰ ਦਿੰਦਿਆਂ ਸਿੱਖ ਕੌਮ ਤਰਫੋਂ ਇਸ 'ਤੇ ਕਰੜਾ ਵਿਰੋਧ ਦਰਜ ਕੀਤਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ 'ਚ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਯੂਸੀਸੀ ਬਾਰੇ ਗੰਭੀਰ ਚਰਚਾ ਮਗਰੋਂ ਇਹ ਫੈਸਲਾ ਕੀਤਾ ਗਿਆ ਹੈ ਕਿ ਇਸ ਦੀ ਦੇਸ਼ ਅੰਦਰ ਕਿਸੇ ਤਰ੍ਹਾਂ ਦੀ ਜ਼ਰੂਰਤ ਨਹੀਂ ਹੈ, ਜਦਕਿ ਸੰਵਿਧਾਨ ਵੀ ਅਨੇਕਤਾ ਵਿਚ ਏਕਤਾ ਦੇ ਸਿਧਾਂਤ ਨੂੰ ਮਾਨਤਾ ਦਿੰਦਾ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਯੂਨੀਫਾਰਮ ਸਿਵਿਲ ਕੋਡ ਨੂੰ ਲੈ ਕੇ ਦੇਸ਼ ਅੰਦਰ ਘੱਟਗਿਣਤੀਆਂ 'ਚ ਖਦਸ਼ਾ ਹੈ ਕਿ ਇਹ ਕੋਡ ਉਨ੍ਹਾਂ ਦੀ ਪਛਾਣ, ਮੌਲਿਕਤਾ ਅਤੇ ਸਿਧਾਂਤਾਂ ਨੂੰ ਸੱਟ ਮਾਰੇਗਾ। ਇਸੇ ਨੂੰ ਲੈ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਬੁੱਧੀਜੀਵੀਆਂ, ਇਤਿਹਾਸਕਾਰਾਂ, ਵਿਦਵਾਨਾਂ ਤੇ ਕਾਨੂੰਨਦਾਨਾਂ ਦੀ ਇਕ ਸਬ-ਕਮੇਟੀ ਗਠਤ ਕੀਤੀ ਹੈ, ਜਿਸ ਨੇ ਮੁੱਢਲੇ ਤੌਰ 'ਤੇ ਯੂਸੀਸੀ ਨੂੰ ਘੱਟਗਿਣਤੀਆਂ ਦੀ ਹੋਂਦ, ਉਨ੍ਹਾਂ ਦੀਆਂ ਧਾਰਮਿਕ ਰਸਮਾਂ, ਪਰੰਪਰਾਵਾਂ ਅਤੇ ਸੱਭਿਆਚਾਰ ਦਾ ਘਾਣ ਕਰਨ ਵਾਲਾ ਮੰਨਿਆ ਹੈ। ਇਸ ਕਮੇਟੀ ਵਿਚ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਸੀਨੀਅਰ ਸਿੱਖ ਵਕੀਲ ਸ. ਪੂਰਨ ਸਿੰਘ ਹੁੰਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਐਡਵੋਕੇਟ ਪਰਮਜੀਤ ਕੌਰ ਲਾਂਡਰਾਂ, ਬੀਬੀ ਕਿਰਨਜੋਤ ਕੌਰ, ਪ੍ਰੋ. ਕਸ਼ਮੀਰ ਸਿੰਘ, ਡਾ. ਇੰਦਰਜੀਤ ਸਿੰਘ ਗੋਗੋਆਣੀ, ਡਾ. ਪਰਮਵੀਰ ਸਿੰਘ, ਡਾ. ਚਮਕੌਰ ਸਿੰਘ ਆਦਿ ਸ਼ਾਮਲ ਹਨ। ਉਨ੍ਹਾਂ ਦੱਸਿਆ ਕਿ ਇਸ ਕਮੇਟੀ ਦੀ ਰਾਏ ਅਨੁਸਾਰ ਅੰਤ੍ਰਿੰਗ ਕਮੇਟੀ ਨੇ ਯੂਸੀਸੀ ਖ਼ਿਲਾਫ ਕਰੜਾ ਵਿਰੋਧ ਪ੍ਰਗਟਾਇਆ ਹੈ। ਐਡਵੋਕੇਟ ਧਾਮੀ ਨੇ ਆਖਿਆ ਕਿ ਸਿੱਖਾਂ ਦਾ ਬਾਣਾ-ਬਾਣੀ, ਬੋਲਬਾਲੇ, ਸਿਧਾਂਤ, ਪਰੰਪਰਾਵਾਂ, ਕਦਰਾਂ-ਕੀਮਤਾਂ, ਜੀਵਨ-ਜਾਚ, ਸੱਭਿਆਚਾਰ, ਸੁਤੰਤਰ ਹੋਂਦ ਅਤੇ ਵੱਖਰੀ ਪਛਾਣ ਨੂੰ ਕਿਸੇ ਤਰ੍ਹਾਂ ਦੀ ਚੁਣੌਤੀ ਪ੍ਰਵਾਨ ਨਹੀਂ ਕੀਤੀ ਜਾ ਸਕਦੀ ਅਤੇ ਸਿੱਖ ਮਰਯਾਦਾ ਨੂੰ ਦੁਨਿਆਵੀ ਕਾਨੂੰਨ ਦੀ ਕਸੌਟੀ 'ਤੇ ਨਹੀਂ ਪਰਖਿਆ ਜਾ ਸਕਦਾ। ਇਸ ਲਈ ਸਿੱਖ ਕੌਮ ਯੂਸੀਸੀ ਦਾ ਵਿਰੋਧ ਕਰਦੀ ਹੈ। ਉਨ੍ਹਾਂ ਇਹ ਵੀ ਕਿਹਾ ਕਿ ੨੧ਵੇਂ ਲਾਅ ਕਮਿਸ਼ਨ ਨੇ ਵੀ ਯੂਸੀਸੀ ਨੂੰ ਮੁੱਢੋਂ ਰੱਦ ਕਰਦਿਆਂ ਦਲੀਲ ਦਿੱਤੀ ਸੀ ਕਿ ਅਜਿਹੇ ਕਾਨੂੰਨ ਦੀ ਨਾ ਸਾਰਥਿਕਤਾ ਅਤੇ ਨਾ ਹੀ ਲੋੜ ਹੈ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਸ਼ੇਸ਼ ਇਜਲਾਸ ’ਚ ਪੰਜਾਬ ਸਰਕਾਰ ਦਾ ਸਿੱਖ ਗੁਰਦੁਆਰਾ (ਸੋਧ) ਬਿੱਲ ੨੦੨੩ ਮੁਕੰਮਲ ਰੱਦ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੱਦੇ ਵਿਸ਼ੇਸ਼ ਇਜਲਾਸ ਦੌਰਾਨ ਪੰਜਾਬ ਦੀ ਆਮ ਆਦਮੀ ਪਾਰਟੀ ਦੀ ਅਗਵਾਈ ਵਾਲੀ ਸਰਕਾਰ ਵੱਲੋਂ ਵਿਧਾਨ ਸਭਾ ’ਚ ਲਿਆਂਦੇ ਗਏ ਸਿੱਖ ਗੁਰਦੁਆਰਾ (ਸੋਧ) ਬਿੱਲ ੨੦੨੩ ਨੂੰ ਮੁਕੰਮਲ ਰੂਪ ਵਿਚ ਰੱਦ ਕਰਦਿਆਂ ਇਸ ਦਾ ਹਰ ਪੱਧਰ ’ਤੇ ਕਰੜਾ ਵਿਰੋਧ ਜਾਰੀ ਰੱਖਣ ਦਾ ਫੈਸਲਾ ਕੀਤਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਫ਼ਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ’ਚ ਹੋਏ ਇਸ ਵਿਸ਼ੇਸ਼ ਇਜਲਾਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ ਸਮੇਤ ਵੱਡੀ ਗਿਣਤੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਨੇ ਸ਼ਿਰਕਤ ਕੀਤੀ। ਇਜਲਾਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਨੇ ਸਾਂਝੇ ਰੂਪ ਵਿਚ ਪੰਜਾਬ ਸਰਕਾਰ ਵੱਲੋਂ ਸਿੱਖ ਗੁਰਦੁਆਰਾ ਐਕਟ ੧੯੨੫ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਾਂ ਵਿਚ ਦਖ਼ਲ ਦੀ ਸਖ਼ਤ ਨਿੰਦਾ ਕਰਦਿਆਂ ਐਲਾਨ ਕੀਤਾ ਕਿ ਇਸ ਨੂੰ ਬਰਦਾਸ਼ਤ ਨਹੀਂ ਕੀਤਾ ਜਾਵੇਗਾ।

ਇਸ ਮੌਕੇ ਪਾਸ ਕੀਤੇ ਗਏ ਮਤੇ ਵਿਚ ਪੰਜਾਬ ਸਰਕਾਰ ਦੇ ਸਿੱਖ ਵਿਰੋਧੀ ਫੈਸਲੇ ਖਿਲਾਫ਼ ਪੁਰਾਤਨ ਸਿੱਖ ਰਵਾਇਤਾਂ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਰਦਾਸ ਕਰ ਕੇ ਮੋਰਚਾ ਅਰੰਭਣ ਦੀ ਚੇਤਾਵਨੀ ਦਿੱਤੀ ਗਈ। ਮਤਾ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਪੇਸ਼ ਕੀਤਾ ਗਿਆ, ਜਿਸ ਨੂੰ ਹਾਜ਼ਰ ਸਮੂਹ ਮੈਂਬਰਾਂ ਨੇ ਜੈਕਾਰਿਆਂ ਦੀ ਗੂੰਜ ਅੰਦਰ ਪ੍ਰਵਾਨਗੀ ਦਿੱਤੀ। ਮਤੇ ’ਚ ਕਿਹਾ ਗਿਆ ਕਿ ਸ੍ਰੀ ਭਗਵੰਤ ਮਾਨ ਦੀ ਸਰਕਾਰ ਸਿੱਖ ਗੁਰਦੁਆਰਾ ਸੋਧ ਬਿੱਲ ਨੂੰ ਵਾਪਸ ਲਵੇ, ਨਹੀਂ ਤਾਂ ਤਿੱਖੇ ਸੰਘਰਸ਼ ਦੇ ਸਾਹਮਣੇ ਲਈ ਤਿਆਰ ਰਹੇ। ਐਡਵੋਕੇਟ ਧਾਮੀ ਨੇ ਮਤਾ ਪੇਸ਼ ਕਰਦਿਆਂ ਕਿਹਾ ਗਿਆ ਕਿ ਸਿੱਖ ਗੁਰਦੁਆਰਾ ਐਕਟ ੧੯੨੫ ਵਿਚ ਸੋਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਸਿਫ਼ਾਰਸ਼ਾਂ ਨਾਲ ਹੀ ਸੰਭਵ ਹੈ। ਸੰਨ ੧੯੫੯ ਵਿਚ ਮਾਸਟਰ ਤਾਰਾ ਸਿੰਘ ਅਤੇ ਪੰਡਤ ਜਵਾਹਰ ਲਾਲ ਨਹਿਰੂ ਦਰਮਿਆਨ ਹੋਏ ਸਮਝੌਤੇ ਅਤੇ ਪੰਜਾਬ ਪੁਨਰਗਠਨ ਐਕਟ ੧੯੬੬ ਦੀ ਧਾਰਾ ੭੨ ਦਾ ਹਵਾਲਾ ਦਿੰਦਿਆਂ ਉਨ੍ਹਾਂ ਆਖਿਆ ਕਿ ਸਿੱਖ ਗੁਰਦੁਆਰਾ ਐਕਟ ਅੰਦਰ ਕਿਸੇ ਵੀ ਸੋਧ ਤੋਂ ਪਹਿਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਹਾਊਸ ਦੇ ਦੋ ਤਿਹਾਈ ਮੈਂਬਰਾਂ ਦੀ ਸਹਿਮਤੀ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ, ਪਰ ਸ੍ਰੀ ਭਗਵੰਤ ਮਾਨ ਦੀ ਸਰਕਾਰ ਨੇ ਆਪਣੇ ਆਕਾ ਦਿੱਲੀ ਦੇ ਮੁੱਖ ਮੰਤਰੀ ਸ੍ਰੀ ਅਰਵਿੰਦ ਕੇਜਰੀਵਾਲ

ਦੀ ਸਿੱਖ ਵਿਰੋਧੀ ਸੋਚ ਨੂੰ ਲਾਗੂ ਕਰਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹਥਿਆਉਣ ਦੇ ਮੰਤਵ ਨਾਲ ਇਹ ਹਿਮਾਕਤ ਕੀਤੀ ਹੈ। ਉਨ੍ਹਾਂ ਮਤੇ ਵਿਚ ਸਾਫ਼ ਤੌਰ 'ਤੇ ਕਿਹਾ ਕਿ ਕਿਸੇ ਵੀ ਕੀਮਤ 'ਤੇ ਪੰਜਾਬ ਸਰਕਾਰ ਦੀ ਸਿੱਖ ਵਿਰੋਧੀ ਮਨਸ਼ਾ ਪੂਰੀ ਨਹੀਂ ਹੋਣ ਦਿੱਤੀ ਜਾਵੇਗੀ ਅਤੇ ਇਸ ਵਿਰੁੱਧ ਸੰਘਰਸ਼ ਲੜਿਆ ਜਾਵੇਗਾ। ਮਤੇ ਵਿਚ ਇਹ ਵੀ ਕਿਹਾ ਗਿਆ ਕਿ ਗੁਰਦੁਆਰਾ ਪ੍ਰਬੰਧਾਂ ਵਿਚ ਦਖ਼ਲ ਦੇਣ, ਕੇਸਾਂ ਦੀ ਤੌਹੀਨ ਕਰਨ, ਰਾਗੀ ਸਿੰਘਾਂ ਦੇ ਮਾਣ-ਸਨਮਾਨ ਨੂੰ ਠੇਸ ਪਹੁੰਚਾਉਣ ਅਤੇ ਭੱਟ ਸਾਹਿਬਾਨ ਤੇ ਭਗਤ ਸਾਹਿਬਾਨ ਦਾ ਨਾਂ ਸਤਿਕਾਰਹੀਣ ਭਾਸ਼ਾ ਵਿਚ ਲੈਣ ਲਈ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਅਤੇ ਆਮ ਆਦਮੀ ਪਾਰਟੀ ਦੇ ਵਿਧਾਇਕ ਸ੍ਰੀ ਬੁੱਧ ਰਾਮ ਸਿੱਖ ਕੌਮ ਤੋਂ ਜਨਤਕ ਤੌਰ 'ਤੇ ਮੁਆਫ਼ੀ ਮੰਗਣ।

ਇਜਲਾਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਸਾਬਕਾ ਪ੍ਰਧਾਨ ਬੀਬੀ ਜਗੀਰ ਕੌਰ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਰਾਮ ਸਿੰਘ, ਸ. ਜਸਵੰਤ ਸਿੰਘ ਪੁੜੈਣ, ਸ. ਕੁਲਵੰਤ ਸਿੰਘ ਮੰਨਣ, ਬੀਬੀ ਕਿਰਨਜੋਤ ਕੌਰ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਅਮਰਜੀਤ ਸਿੰਘ ਬੰਡਾਲਾ, ਸ. ਸਰਵਣ ਸਿੰਘ ਕੁਲਾਰ, ਸ. ਕੌਰ ਸਿੰਘ, ਬਾਬਾ ਗੁਰਪ੍ਰੀਤ ਸਿੰਘ ਰੰਧਾਵਾ, ਸ. ਬਲਵਿੰਦਰ ਸਿੰਘ ਬੈਂਸ, ਸ. ਅਮਰੀਕ ਸਿੰਘ ਸ਼ਾਹਪੁਰ, ਸ. ਬਲਦੇਵ ਸਿੰਘ ਚੂੰਘਾ, ਸ. ਚਰਨ ਸਿੰਘ ਆਲਮਗੀਰ, ਸ. ਰਣਜੀਤ ਸਿੰਘ ਕਾਹਲੋਂ, ਸ. ਹਰਪਾਲ ਸਿੰਘ ਜੱਲਾ ਅਤੇ ਸਕੱਤਰ ਸ. ਪ੍ਰਤਾਪ ਸਿੰਘ ਨੇ ਵੀ ਸੰਬੋਧਨ ਕੀਤਾ। ਬੁਲਾਰਿਆਂ ਨੇ ਕਿਹਾ ਕਿ ਸ੍ਰੀ ਭਗਵੰਤ ਮਾਨ ਦੀ ਸਰਕਾਰ ਦੀ ਗਲਤੀ ਮੁਆਫ਼ ਕਰਨਯੋਗ ਨਹੀਂ ਹੈ ਅਤੇ ਇਸ ਦਾ ਸਖ਼ਤ ਜਵਾਬ ਦੇਣਾ ਲਾਜ਼ਮੀ ਹੈ। ਇਹ ਵਿਚਾਰ ਵੀ ਪ੍ਰਗਟ ਕੀਤਾ ਗਿਆ ਕਿ ਮੁੱਖ ਮੰਤਰੀ ਤੇ ਵਿਧਾਇਕਾਂ ਵੱਲੋਂ ਸਿੱਖ ਵਿਰੋਧੀ ਟਿੱਪਣੀਆਂ ਸਪੀਕਰ ਸ. ਕੁਲਤਾਰ ਸਿੰਘ ਸੰਧਵਾਂ ਦੀ ਹਾਜ਼ਰੀ ਵਿਚ ਹੋਈਆਂ ਹਨ, ਜੋ ਖੁਦ ਅੰਮ੍ਰਿਤਧਾਰੀ ਹਨ। ਉਨ੍ਹਾਂ ਦੀ ਜ਼ਿੰਮੇਵਾਰੀ ਸੀ ਕਿ ਇਨ੍ਹਾਂ ਇਤਰਾਜ਼ਯੋਗ ਟਿੱਪਣੀਆਂ ਦਾ ਨੋਟਿਸ ਲੈਂਦੇ, ਪਰ ਉਹ ਵੀ ਅਜਿਹਾ ਨਾ ਕਰ ਕੇ ਦੋਸ਼ੀਆਂ ਦੀ ਕਤਾਰ ਵਿਚ ਸ਼ਾਮਲ ਹੋਏ ਹਨ। ਇਸ ਲਈ ਸਪੀਕਰ ਸੰਧਵਾਂ ਵੀ ਕੌਮ ਪਾਸੋਂ ਮੁਆਫ਼ੀ ਮੰਗਣ।

ਇਜਲਾਸ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਹਾਜ਼ਰ ਸਾਰੇ ਮੈਂਬਰਾਂ ਨੇ ਸ੍ਰੀ ਭਗਵੰਤ ਮਾਨ ਦੀ ਸਰਕਾਰ ਦੇ ਵਿਰੁੱਧ ਤਿੱਖਾ ਰੋਸ ਪ੍ਰਗਟ ਕੀਤਾ ਹੈ, ਜਿਸ ਲਈ ਉਹ ਸਭ ਦੇ ਧੰਨਵਾਦੀ ਹਨ। ਉਨ੍ਹਾਂ ਅਰੰਭੇ ਜਾਣ ਵਾਲੇ ਸੰਘਰਸ਼ ਬਾਰੇ ਸਪੱਸ਼ਟ ਕੀਤਾ ਕਿ ਪੁਰਾਤਨ ਰਵਾਇਤਾਂ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਦੇ ਹਲਕਾ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਹਲਕਾ ਇੰਚਾਰਜਾਂ ਦੀ ਅਗਵਾਈ ਵਿਚ ਹੋਵੇਗਾ। ਪਰ ਉਨ੍ਹਾਂ ਇਹ ਵੀ ਸਪੱਸ਼ਟ ਕੀਤਾ ਕਿ ਇਸ ਤੋਂ ਪਹਿਲਾਂ ਸੰਵਿਧਾਨਕ ਤੌਰ 'ਤੇ ਦੇਸ਼ ਦੇ ਰਾਸ਼ਟਰਪਤੀ, ਗ੍ਰਹਿ ਮੰਤਰੀ ਨੂੰ ਮਿਲਿਆ ਜਾਵੇਗਾ, ਜਿਸ ਬਾਰੇ ਲਿਖਾਪੜ੍ਹੀ ਅਰੰਭੀ ਜਾ ਚੁੱਕੀ ਹੈ। ਐਡਵੋਕੇਟ ਧਾਮੀ ਨੇ ਗੁਰਬਾਣੀ ਪ੍ਰਸਾਰਣ ਬਾਰੇ ਵੀ ਸਾਫ਼ ਤੌਰ 'ਤੇ ਕਿਹਾ ਕਿ ਸੰਗਤ ਤਕ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਤੋਂ ਗੁਰਬਾਣੀ ਕੀਰਤਨ ਨਿਰਵਿਘਨ ਪਹੁੰਚਾਉਣਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜ਼ਿੰਮੇਵਾਰੀ ਹੈ ਅਤੇ ਇਸ ਲਈ ਸਰਗਰਮ ਤੌਰ 'ਤੇ ਅੱਗੇ ਵਧਿਆ ਜਾ ਰਿਹਾ ਹੈ। ਸਬ-ਕਮੇਟੀ ਦੀਆਂ ਕੁਝ ਮੀਟਿੰਗਾਂ ਹੋ ਚੁੱਕੀਆਂ ਹਨ ਅਤੇ ਸਮੇਂ ਸਿਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੱਲੋਂ ਹੋਏ ਆਦੇਸ਼ ਅਤੇ ਸੰਗਤ ਦੀਆਂ ਭਾਵਨਾਵਾਂ ਅਨੁਸਾਰ ਫੈਸਲਾ ਕੀਤਾ ਜਾਵੇਗਾ।

ਜਨਰਲ ਇਜਲਾਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਬੀਬੀ ਜਗੀਰ ਕੌਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਮੈਂਬਰ ਸ. ਮੋਹਨ ਸਿੰਘ ਬੰਗੀ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਗੁਰਨਾਮ ਸਿੰਘ ਜੱਸਲ, ਸ. ਪਰਮਜੀਤ ਸਿੰਘ ਖਾਲਸਾ, ਸ. ਸ਼ੇਰ ਸਿੰਘ ਮੰਡਵਾਲਾ, ਬੀਬੀ ਗੁਰਿੰਦਰ ਕੌਰ ਭੋਲੂਆਣਾ, ਬਾਬਾ ਗੁਰਪ੍ਰੀਤ ਸਿੰਘ ਰੰਧਾਵਾ, ਸ. ਮਲਕੀਤ ਸਿੰਘ ਚੰਗਾਲ, ਮੈਂਬਰ ਸ. ਅਮਰੀਕ ਸਿੰਘ ਜਨੈਤਪੁਰ, ਸ. ਹਰਪਾਲ ਸਿੰਘ ਪਾਲੀ, ਬੀਬੀ ਮਨਜੀਤ ਕੌਰ ਕੰਧੋਲਾ, ਬੀਬੀ ਅਮਰਜੀਤ ਕੌਰ, ਸ. ਜਗਸੀਰ ਸਿੰਘ ਮਾਂਗੇਆਣਾ, ਬੀਬੀ ਕਿਰਨਵੀਰ ਕੌਰ, ਸ. ਨਤਵੇਜ ਸਿੰਘ ਕਾਉਣੀ, ਸ. ਕੌਰ ਸਿੰਘ ਬਹਾਵਵਾਲਾ, ਬੀਬੀ ਪਰਮਿੰਦਰ ਕੌਰ, ਸ. ਦਰਸ਼ਨ ਸਿੰਘ ਬਰਾੜ, ਸ. ਪ੍ਰੀਤਮ ਸਿੰਘ ਮਲਸੀਹਾਂ, ਸ. ਦਰਸ਼ਨ ਸਿੰਘ ਸ਼ੇਰਖਾਂ, ਸ. ਬਲਵਿੰਦਰ ਸਿੰਘ ਭੰਮਾਂ ਲੰਡਾ, ਸ. ਸਤਪਾਲ ਸਿੰਘ ਤਲਵੰਡੀ ਭਾਈ, ਸ. ਗੁਰਮੀਤ ਸਿੰਘ ਬੂਹ, ਸ. ਸੁਖਜੀਤ ਸਿੰਘ ਲੋਹਗੜ੍ਹ, ਬੀਬੀ ਨਰਿੰਦਰ ਕੌਰ, ਸ. ਤਰਸੇਮ ਸਿੰਘ ਰੱਤੀਆਂ, ਬੀਬੀ ਜਸਪਾਲ ਕੌਰ ਮਹਿਰਾਜ, ਬੀਬੀ ਜੋਗਿੰਦਰ ਕੌਰ ਰਠੌਰ, ਸ. ਸੁਰਜੀਤ ਸਿੰਘ ਰਾਏਪੁਰ, ਸ. ਬਲਦੇਵ ਸਿੰਘ ਚੂੰਗਾ, ਬੀਬੀ ਮਲਕੀਤ ਕੌਰ ਕਮਾਲਪੁਰ, ਬੀਬੀ ਹਰਦੀਪ ਕੌਰ, ਸ. ਸਤਵਿੰਦਰ ਸਿੰਘ ਟੌਹੜਾ, ਸ. ਜਸਮੇਲ ਸਿੰਘ ਲਾਛੜੂ, ਬੀਬੀ ਕੁਲਦੀਪ ਕੌਰ ਟੌਹੜਾ, ਸ. ਨਿਰਮੈਲ ਸਿੰਘ ਜੌਲਾਂ, ਸ. ਰਘਬੀਰ ਸਿੰਘ ਸਹਾਰਨ ਮਾਜਰਾ, ਸ. ਚਰਨ ਸਿੰਘ ਆਲਮਗੀਰ, ਸ. ਹਰਪਾਲ ਸਿੰਘ ਜੱਲਾ, ਸ. ਜਗਜੀਤ ਸਿੰਘ ਤਲਵੰਡੀ, ਸ. ਜਸਵੰਤ ਸਿੰਘ ਪੁੜੈਣ, ਸ. ਕੇਵਲ ਸਿੰਘ ਬਾਦਲ, ਸ. ਬਲਵਿੰਦਰ ਸਿੰਘ ਬੈਂਸ, ਸ. ਰਣਜੀਤ ਸਿੰਘ ਮੰਗਲੀ, ਬੀਬੀ ਹਰਜਿੰਦਰ ਕੌਰ, ਸ. ਮਹਿੰਦਰ ਸਿੰਘ ਹੁਸੈਨਪੁਰਾ, ਸ.

ਬਲਦੇਵ ਸਿੰਘ ਕਲਿਆਣ, ਬੀਬੀ ਦਵਿੰਦਰ ਕੌਰ ਕਾਲੜਾ, ਸ. ਕੁਲਵੰਤ ਸਿੰਘ ਮੰਨਣ, ਸ. ਰਣਜਤਿ ਸਿੰਘ ਕਾਹਲੋਂ, ਬੀਬੀ ਗੁਰਪ੍ਰੀਤ ਕੌਰ ਰੁੰਗਾ ਲੰਬਾਣਾ, ਸ. ਸਰਵਣ ਸਿੰਘ ਕੁਲਾਰ, ਬੀਬੀ ਗੁਰਪ੍ਰੀਤ ਸਿੰਘ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਬਲਵਿੰਦਰ ਸਿੰਘ ਵੇਂਈਪੂਈਂ, ਸ. ਗੁਰਬਚਨ ਸਿੰਘ ਕਰਮੂੰਵਾਲਾ, ਸ. ਖੁਸ਼ਵਿੰਦਰ ਸਿੰਘ ਭਾਟੀਆ, ਬੀਬੀ ਹਰਜਿੰਦਰ ਕੌਰ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਗੁਰਿੰਦਰਪਾਲ ਸਿੰਘ ਰਣੀਕੇ, ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਰਾਜਿੰਦਰ ਸਿੰਘ ਮਹਿਤਾ, ਬੀਬੀ ਕਿਰਨਜੋਤ ਕੌਰ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਅਮਰੀਕ ਸਿੰਘ ਵਿਛੋਆ, ਸ. ਜੋਧ ਸਿੰਘ ਸਮਰਾ, ਬੀਬੀ ਸਵਰਨ ਕੌਰ ਤੇੜਾ, ਸ. ਅਮਰਜੀਤ ਸਿੰਘ ਬੰਡਾਲਾ, ਸ. ਭਗਵੰਤ ਸਿੰਘ ਸਿਆਲਕਾ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਅਮਰੀਕ ਸਿੰਘ ਸ਼ਾਹਪੁਰ, ਬੀਬੀ ਜੋਗਿੰਦਰ ਕੌਰ, ਬੀਬੀ ਜਸਵੀਰ ਕੌਰ ਜੱਫਰਵਾਲ, ਸ. ਤਾਰਾ ਸਿੰਘ ਤਲਵੰਡੀ, ਸ. ਸੁਰਿੰਦਰ ਸਿੰਘ ਠੇਕੇਦਾਰ, ਸ. ਪਰਮਜੀਤ ਸਿੰਘ ਲੱਖੇਵਾਲ, ਸ. ਚਰਨਜੀਤ ਸਿੰਘ ਕਾਲੇਵਾਲ, ਬੀਬੀ ਪਰਮਜੀਤ ਕੌਰ ਲਾਂਡਰਾਂ, ਭਾਈ ਰਾਮ ਸਿੰਘ, ਸ. ਜਗਤਾਰ ਸਿੰਘ ਰੋਡੇ, ਸ. ਸੁਰਜੀਤ ਸਿੰਘ ਕੰਗ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਸੁਖਜੀਤ ਸਿੰਘ ਕਾਦੀਆਂ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਬਿਜੈ ਸਿੰਘ, ਮੀਤ ਸਕੱਤਰ ਗੁਰਦਿਆਲ ਸਿੰਘ, ਸ. ਸ਼ਾਹਬਾਜ਼ ਸਿੰਘ, ਸ. ਜਸਵਿੰਦਰ ਸਿੰਘ ਜੱਸੀ, ਕਾਨੂੰਨੀ ਸਲਾਹਕਾਰ ਸ. ਅਮਨਬੀਰ ਸਿੰਘ ਸਿਆਲੀ ਆਦਿ ਮੌਜੂਦ ਸਨ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹਿਮਾਚਲ ਪ੍ਰਦੇਸ਼ 'ਚ ਹੜ੍ਹਾਂ ਕਾਰਨ ਫਸੇ ਲੋਕਾਂ ਨੂੰ ਵਾਪਸ ਲਿਆਉਣ ਦਾ ਕਾਰਜ ਅਰੰਭਿਆ

ਸ੍ਰੀ ਅੰਮ੍ਰਿਤਸਰ, ੧੩ ਜੁਲਾਈ– ਅੱਜ ਜਦੋਂ ਪੰਜਾਬ ਹੜ੍ਹਾਂ ਦੀ ਮਾਰ ਹੇਠ ਹੈ ਅਤੇ ਸਾਰੇ ਪਾਸੇ ਹਾਹਾਕਾਰ ਮੱਚੀ ਹੋਈ ਹੈ, ਉਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰੀ ਤੇ ਮੁਲਾਜ਼ਮ ਆਪਣੀ ਜਾਨ ਦੀ ਪਰਵਾਹ ਕੀਤੇ ਬਿਨਾਂ ਲੋੜਵੰਦਾਂ ਤਕ ਪਹੁੰਚ ਕੇ ਮਾਨਵਤਾ ਦੀ ਸੇਵਾ ਕਰ ਰਹੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਹਿਲੇ ਦਿਨ ਤੋਂ ਹੀ ਹੜ੍ਹ ਪ੍ਰਭਾਵਿਤ ਇਲਾਕਿਆਂ ਅੰਦਰ ਸੇਵਾਵਾਂ ਨਿਭਾਅ ਰਹੀ ਹੈ। ਇਸੇ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਿਮਾਚਲ ਪ੍ਰਦੇਸ਼ ਵਿਚ ਫਸੇ ਲੋਕਾਂ ਨੂੰ ਸੁਰੱਖਿਅਤ ਪੰਜਾਬ ਲਿਆਉਣ ਦੇ ਯਤਨ ਜਾਰੀ ਹਨ। ਸਕੱਤਰ ਸ. ਪ੍ਰਤਾਪ ਸਿੰਘ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ

ਨਿਰਦੇਸ਼ਾਂ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਦਲਜੀਤ ਸਿੰਘ ਭਿੰਡਰ ਦੀ ਅਗਵਾਈ ਹੇਠ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਮੈਨੇਜਰ ਸ. ਗੁਰਪ੍ਰੀਤ ਸਿੰਘ ਰੋਡੇ ਤੇ ਮੀਤ ਮੈਨੇਜਰ ਸ. ਸੰਦੀਪ ਸਿੰਘ ਸਮੇਤ ਟੀਮ ਹਿਮਾਚਲ ਪ੍ਰਦੇਸ਼ ਦੇ ਮੰਡੀ ਸ਼ਹਿਰ ਵਿਚ ਪੁੱਜੀ ਸੀ, ਜਿਸ ਨੇ ਉਥੋਂ ਦੇ ਹਾਲਾਤਾਂ ਦਾ ਜਾਇਜ਼ਾ ਲਿਆ ਅਤੇ ਮੰਡੀ ਦੇ ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਨਾਲ ਮਿਲ ਕੇ ਲੋੜਵੰਦਾਂ ਦੀ ਸਹਾਇਤਾ ਲਈ ਕਾਰਜ ਅਰੰਭਿਆ। ਸ. ਪ੍ਰਤਾਪ ਸਿੰਘ ਨੇ ਦੱਸਿਆ ਕਿ ਹਿਮਾਚਲ ਪ੍ਰਦੇਸ਼ ਸਥਿਤ ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰਨ ਗਏ ਵੱਡੀ ਗਿਣਤੀ ਸ਼ਰਧਾਲੂ ਹੜ੍ਹ ਆਉਣ ਕਰਕੇ ਇੱਥੇ ਰੁਕੇ ਹੋਏ ਹਨ, ਜਿਨ੍ਹਾਂ ਨੂੰ ਵਾਪਸ ਲਿਆਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਾਰਜਸ਼ੀਲ ਹੈ। ਉਨ੍ਹਾਂ ਦੱਸਿਆ ਕਿ ਅੱਜ ੫੦ ਲੋਕਾਂ ਨੂੰ ਲੈ ਕੇ ਇਕ ਬੱਸ ਸ੍ਰੀ ਅਨੰਦਪੁਰ ਸਾਹਿਬ ਲਈ ਰਵਾਨਾ ਕੀਤੀ ਗਈ। ਇਸੇ ਤਰ੍ਹਾਂ ਬਾਕੀ ਲੋਕਾਂ ਨੂੰ ਵੀ ਸੁਰੱਖਿਅਤ ਪੰਜਾਬ ਲਿਆਂਦਾ ਜਾਵੇਗਾ।

ਸਕੱਤਰ ਸ. ਪ੍ਰਤਾਪ ਸਿੰਘ ਨੇ ਦੱਸਿਆ ਕਿ ਹੜ੍ਹਾਂ ਕਾਰਨ ਕਿਸਾਨਾਂ ਦੀਆਂ ਫਸਲਾਂ ਦਾ ਵੱਡਾ ਨੁਕਸਾਨ ਹੋਇਆ ਹੈ, ਜਿਸ ਨੂੰ ਵੇਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਵਾਲੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਦੀ ਜ਼ਮੀਨ ਵਿਚ ਪਨੀਰੀ ਬੀਜਣ ਦੇ ਆਦੇਸ਼ ਕੀਤੇ ਹਨ। ਉਨ੍ਹਾਂ ਦੱਸਿਆ ਕਿ ਇਸ ਤਹਿਤ ਗੁਰਦੁਆਰਾ ਬਾਬਾ ਗਾਂਧਾ ਸਿੰਘ ਜੀ ਬਰਨਾਲਾ ਵਿਖੇ ੧੦ ਕਿੱਲੇ, ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਹੇਰਾਂ ਲੁਧਿਆਣਾ ਵਿਖੇ ੧੨ ਕਿੱਲੇ, ਗੁਰਦੁਆਰਾ ਸ੍ਰੀ ਨਾਨਕਿਆਣਾ ਸਾਹਿਬ ਸੰਗਰੂਰ ਵਿਖੇ ੧੫ ਕਿੱਲੇ, ਗੁਰਦੁਆਰਾ ਸ੍ਰੀ ਮੰਜੀ ਸਾਹਿਬ ਕੋਟਾਂ ਵਿਖੇ ੫ ਕਿੱਲੇ, ਸ੍ਰੀ ਦਰਬਾਰ ਸਾਹਿਬ ਨਾਲ ਸੰਬੰਧਿਤ ਜਲਾਲਬਾਦ ਫਾਰਮ ਵਿਖੇ ੮ ਕਿੱਲੇ ਅਤੇ ਗੁਰਦੁਆਰਾ ਬਾਬਾ ਬੀਰ ਸਿੰਘ ਜੀ ਰੱਤੋਕੇ ਵਿਖੇ ੩ ਕਿੱਲੇ ਝੋਨੇ ਦੀ ਪਨੀਰੀ ਬੀਜਣ ਦਾ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਪਨੀਰੀ ਪਛੇਤੀਆਂ ਕਿਸਮਾਂ ਦੀ ਬੀਜੀ ਜਾਵੇਗੀ, ਤਾਂ ਜੋ ਪੀੜਤ ਕਿਸਾਨਾਂ ਨੂੰ ਇਸ ਦਾ ਲਾਭ ਮਿਲ ਸਕੇ।

ਸ. ਪ੍ਰਤਾਪ ਸਿੰਘ ਨੇ ਇਹ ਵੀ ਦੱਸਿਆ ਕਿ ਜਿੱਥੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਾਲੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਤੋਂ ਲੰਗਰ ਤਿਆਰ ਕਰ ਕੇ ਪਾਣੀ ਦੀ ਮਾਰ ਹੇਠ ਆਏ ਲੋਕਾਂ ਤਕ ਪੁੱਜਦਾ ਕੀਤਾ ਜਾ ਰਿਹਾ ਹੈ, ਉੱਥੇ ਹੀ ਮੈਡੀਕਲ ਟੀਮਾਂ ਵੀ ਆਪਣੀਆਂ ਸੇਵਾਵਾਂ ਦੇ ਰਹੀਆਂ ਹਨ। ਇਸ ਦੇ ਨਾਲ ਹੀ ਲੋੜ ਅਨੁਸਾਰ ਪੀੜਤ ਪਰਵਾਰਾਂ ਲਈ ਗੁਰਦੁਆਰਾ ਸਾਹਿਬਾਨ ਅੰਦਰ ਰਿਹਾਇਸ਼ ਦੇ ਵੀ ਪੁਖਤਾ ਪ੍ਰਬੰਧ ਕੀਤੇ ਗਏ ਹਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਪਿੰਡ ਸੋਹੀਆਂ ਕਲਾਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਦੀਪ ਸਿੰਘ ਝੰਡੇਰ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਲੰਗਰ ਸਾਹਿਬ, ਪਿੰਡ ਸੋਹੀਆਂ ਕਲਾਂ, ਤਹਿਸੀਲ ਮਜੀਠਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੮ ਮਾਰਚ, ੨੦੨੩ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ੪੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਪਿੰਡ ਨਿਰੰਜਨਪੁਰਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਜਸਪਾਲ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ, ਪਿੰਡ ਨਿਰੰਜਨਪੁਰਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੯ ਮਾਰਚ, ੨੦੨੩ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ੨੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਪਠਾਨਕੋਟ ਵਿਖੇ ਅੰਮ੍ਰਿਤ-ਸੰਚਾਰ

ਭਾਈ ਜਗਦੇਵ ਸਿੰਘ ਅਤੇ ਭਾਈ ਅਮਰਜੀਤ ਸਿੰਘ ਪ੍ਰਚਾਰਕ ਸਾਹਿਬਾਨ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਗੜ੍ਹ ਸਾਹਿਬ, ਪਿੰਡ ਨੌਸ਼ਿਹਰਾ ਨਾਲ ਬੰਦਾ, ਤਹਿਸੀਲ ਤੇ ਜ਼ਿਲ੍ਹਾ ਪਠਾਨਕੋਟ ਵਿਖੇ ੨੫ ਮਾਰਚ, ੨੦੨੩ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ੧੮ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਪਿੰਡ ਬੱਲਪੁਰੀਆਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਬੱਲਪੁਰੀਆਂ, ਹਲਕਾ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੩੦ ਮਾਰਚ, ੨੦੨੩ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ੬੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਪਿੰਡ ਡੇਹਲੋਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਕੁਲਦੀਪ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਪਾਤਸ਼ਾਹੀ ਛੇਵੀਂ, ਪਿੰਡ ਡੇਹਲੋਂ, ਜ਼ਿਲ੍ਹਾ ਲੁਧਿਆਣਾ ਵਿਖੇ ੧੩ ਅਤੇ ੧੪ ਅਪ੍ਰੈਲ, ੨੦੨੩ ਨੂੰ ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਸਮਾਗਮ ਕਰਵਾਏ ਗਏ। ਇਸ ਦੌਰਾਨ ਹੋਏ ਅੰਮ੍ਰਿਤ-ਸੰਚਾਰ ਸਮਾਗਮ ਸਮੇਂ ੫੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ■

## ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਸਾਲ 2023 ਵਿਚ ਧਾਰਮਿਕ ਪ੍ਰੀਖਿਆ ਦੇ ਦਾਖ਼ਲੇ ਸਬੰਧੀ ਸੂਚਨਾ/ਅਪੀਲ

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਪੂਰੇ ਭਾਰਤ ਦੇ ਸਕੂਲਾਂ/ਕਾਲਜਾਂ ਵਿਚ ਵਿਦਿਆਰਥੀਆਂ ਦੀ ਨਵੰਬਰ 2023 ਦੀ ਧਾਰਮਿਕ ਪ੍ਰੀਖਿਆ ਦੇ ਦਾਖ਼ਲੇ ਸ਼ੁਰੂ ਹੋ ਚੁੱਕੇ ਹਨ। ਦਾਖ਼ਲਾ ਫਾਰਮ ਭੇਜਣ ਦੀ ਆਖਰੀ ਮਿਤੀ 31 ਅਗਸਤ, 2023 ਹੈ। ਸਮੂਹ ਪ੍ਰਿੰਸੀਪਲ ਅਤੇ ਧਾਰਮਿਕ ਅਧਿਆਪਕ ਸਾਹਿਬਾਨ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਆਪਣੇ ਸਕੂਲ/ਕਾਲਜ ਵਿੱਚੋਂ ਵਿਦਿਆਰਥੀਆਂ ਨੂੰ ਪ੍ਰੇਰ ਕੇ ਪ੍ਰੀਖਿਆ ਵਿਚ ਸ਼ਾਮਲ ਕਰਵਾਉਣ। ਦਾਖ਼ਲਾ ਫਾਰਮ ਅਤੇ ਸਿਲੇਬਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵੈੱਬ-ਸਾਈਟ www.sgpc.net ਤੋਂ ਡਾਊਨਲੋਡ ਜਾਂ ਧਾਰਮਿਕ ਪ੍ਰੀਖਿਆ ਵਿਭਾਗ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੇ ਜਾ ਸਕਦੇ ਹਨ।

ਧਾਰਮਿਕ ਪ੍ਰੀਖਿਆ ਵਿਚ ਦਰਜਾ ਪਹਿਲਾ ਲਈ 6ਵੀਂ ਤੋਂ 8ਵੀਂ ਕਲਾਸ, ਦਰਜਾ ਦੂਜਾ ਲਈ 9ਵੀਂ ਤੋਂ 12ਵੀਂ ਕਲਾਸ, ਦਰਜਾ ਤੀਜਾ ਲਈ ਗ੍ਰੈਜੂਏਸ਼ਨ ਅਤੇ ਦਰਜਾ ਚੌਥਾ ਲਈ ਪੋਸਟ ਗ੍ਰੈਜੂਏਸ਼ਨ ਵਿਚ ਰੈਗੂਲਰ ਵਿੱਦਿਆ ਪ੍ਰਾਪਤ ਕਰ ਰਹੇ ਵਿਦਿਆਰਥੀ ਹੀ ਹਿੱਸਾ ਲੈ ਸਕਦੇ ਹਨ। ਧਾਰਮਿਕ ਪ੍ਰੀਖਿਆ ਵਿੱਚੋਂ 33% ਅੰਕ ਲੈ ਕੇ ਪਾਸ ਹੋਣ ਵਾਲੇ ਵਿਦਿਆਰਥੀਆਂ ਨੂੰ ਸਰਟੀਫਿਕੇਟ, 60% ਤੋਂ ਲੈ ਕੇ 69.9% ਤੀਕ ਅੰਕ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਮੈਡਲ, 70% ਅਤੇ 70% ਤੋਂ ਉੱਪਰ ਅੰਕ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਕ੍ਰਮਵਾਰ 1100, 2100, 3100 ਅਤੇ 4100/- ਰੁਪਏ ਵਜ਼ੀਫਾ ਦਿੱਤਾ ਜਾਂਦਾ ਹੈ। ਚੌਹਾਂ ਦਰਜਿਆਂ ਵਿੱਚੋਂ ਮੈਰਿਟ ਵਿਚ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਵਜ਼ੀਫੇ ਤੋਂ ਇਲਾਵਾ ਕ੍ਰਮਵਾਰ 5100, 4100, 3100/- ਰੁਪਏ ਵਿਸ਼ੇਸ਼ ਇਨਾਮ ਅਤੇ ਸਨਮਾਨ ਦੇ ਕੇ ਸਨਮਾਨਿਤ ਕੀਤਾ ਜਾਂਦਾ ਹੈ।

ਧਾਰਮਿਕ ਪ੍ਰੀਖਿਆ ਦੀ ਦਰਜੇਵਾਰ ਪ੍ਰਤੀ ਵਿਦਿਆਰਥੀ ਦਾਖ਼ਲਾ ਫੀਸ 5, 10, 15 ਅਤੇ 20/-ਰੁਪਏ ਨਿਰਧਾਰਿਤ ਕੀਤੀ ਗਈ ਹੈ। ਵਧੇਰੇ ਜਾਣਕਾਰੀ ਲਈ 0183-2553956-59 ਦੇ ਐਕਸਟੈਨਸ਼ਨ ਨੰਬਰ 305 ਪੁਰ ਸੰਪਰਕ ਕੀਤਾ ਜਾ ਸਕਦਾ ਹੈ।

**ਨੋਟ:-** ਵਿਦਿਆਰਥੀਆਂ ਨੂੰ ਸਿਲੇਬਸ ਨਾਲ ਸੰਬੰਧਿਤ ਪੁਸਤਕਾਂ (ਗੁਰਮਤਿ ਗਿਆਨ) ਸਕੂਲ/ਕਾਲਜ ਦੇ ਮੁਖੀ ਦੀ ਤਸਦੀਕ 'ਤੇ ਅੱਧੀ ਕੀਮਤ ਪੁਰ ਦਿੱਤੀਆਂ ਜਾਣਗੀਆਂ।

Registered with Registrar of Newspaper at No. 354/57

Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

# GURMAT PARKASH

August 2023

Dharam Parchar Committee, Shiromani Gurdwara Parbandhak Committee, Sri Amritsar Sahib

## ਗੁਰਦੁਆਰਾ ਸ੍ਰੀ ਰਕਾਬ ਗੰਜ ਸਾਹਿਬ (ਦਿੱਲੀ)



Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh

Date: 2-8-2023